Regd No. D - 338—57.

ਰਜਿਸਟ੍ਰਡ ਈ. ਪੀ. ਨੰ: ੯

ਧੰਨ ਗੁਰੂ — ਕਲਿਜੁਗ ਮੈਂ ਸਤਿਜੁਗ ਵਰਤਾਊਂ — ੴ — ਤਬੀ ਬਾਰ੍ਹਵਾਂ ਬੱਪ ਕਹਾਊਂ — ਰਾਮ ਸਿੰਘ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਤਿਜੁਗ

ਦਾ

## ਅਫਰੀਕਾ-ਅੰਕ

### ਅਰਦਾਸ

ਤੂੰ ਸੂਰਜ ਅਸੀਂ ਰਿਸ਼ਮਾਂ ਤੇਰੀਆਂ,
ਦੇਸ਼ ਦੇਸ਼ ਵਲ ਧਾਈਏ ।
ਪਰ ਪਰਕਾਸ਼ ਤੇਰੇ ਦਾ ਸਦਕਾ,
ਜੱਗ ਦੇ ਨ੍ਹੇਰ ਮੁਕਾਈਏ ।
ਸਾਈਆਂ ! ਰੌਂ ਤੇਰੇ ਪਿਆਰਾਂ ਦੀ,
ਸਾਡੇ ਵੱਲ ਨਾ ਮੁਕੇ :
ਤੇਰੇ ਨਾਲ ਜੁੜੇ ਰਹਿ ਕਰਕੇ,
ਪਰਮ ਬ੍ਰਹਮ ਹੋ ਜਾਈਏ ।

–ਪ. ਸ. ਕ.

ਨੰਬਰ – ੧ ਸ੍ਰੀ ਜੀਵਨ ਨਗਰ ਜਿ: ਹਿਸਾਰ ਜਿਲਦ ੩੪

੧ ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

ਸਤਿਜੁਗ ਸਚ ਕਹੈ ਸਭ ਕੋਈ । ਘਰ ਘਰ ਗੁਰਮੁਖ ਭਗਤ ਹੋਈ ।

ਦੇਸ ਸਲਾਨਾ ੬) ਛਿਮਾਹੀ ੩।।)

# ਸਤਿਜੁਗ

## ਦਾ

# ਅਫਰੀਕਾ-ਅੰਕ

ਪ੍ਰਦੇਸ਼ ਸਲਾਨਾ ੮) ਛਮਾਹੀ ੪।।)

ਜਿ: ੩੪] ੮ ਅਸੂ ਵੀਰਵਾਰ ਸੰ: ੨੦੧੯ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੪ [ਨੰ: ੩੦

## ਤੇਰੀ ਕੀਰਤੀ ਦਾ ਪਾਰਾਵਾਰ ਨਹੀਂ

ਬੰਗਕੇ ਬੰਗਾਲੀ, ਫਿਰਹੰਗਕੇ ਫਿਰੰਗਾਵਾਲੀ ਦਿੱਲੀਕੇ ਦਿਲਵਾਲੀ ਤੇਰੀ ਆਗਿਆ ਮੈ ਚਲਤਹੈਂ ।
ਰੋਹ ਕੇ ਰੁਹੇਲੇ, ਮਾਘ ਦੇਸ ਕੇ ਮਘੇਲੇ ਬੀਰ, ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ ।
ਗੋਖਾ ਗੁਨ ਗਾਵੈ ਚੀਨਮਚੀਨ ਕੇ ਸੀਸ ਨਿਆਵੈ, ਤਿਬਤੀ ਧਿਆਇ ਦੁਖ ਦੇਹ ਕੇ ਦਲਤ ਹੈਂ ।
ਜਿਨੈਂ ਤੋਹਿ ਧਿਆਯੋ ਤਿਨੈ ਪੂਰਨ ਪ੍ਰਤਾਪ ਪਾਇਓ, ਸਰਬ ਧਨ ਧਾਮ ਫਲਫੂਲ ਸੋਂ ਫਲਤ ਹੈਂ ।

ਫਰਾਸੀ ਫਿਰੰਗੀ ਫਰਾਸੀਸ ਕੇ ਦੁਰੰਗੀ, ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ ।
ਭੱਖਰੀ ਕੰਧਾਰੀ, ਗੋਰ ਗਖਰੀ ਗਰਦੇਜਾਚਾਰੀ, ਪੌਨ ਕੇ ਅਹਾਰੀ ਤੇਰੋ ਨਾਮ ਧਿਆਈਅਤੁ ਹੈ ।
ਪੂਰਬ ਪਲਾਊ ਕਾਮ ਰੂਪ ਔ ਕਮਾਊ, ਸਰਬ ਠਉਰ ਮੈਂ ਬਿਰਾਜੈ ਜਹਾਂ ਜਹਾਂ ਜਾਈਅਤੁ ਹੈ ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ, ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ ।

[ਅਕਾਲ ਉਸਤਤ ਪਾਤਸ਼ਾਹੀ ੧੦

# ਆਦਿਕਾ

## ਅਫਰੀਕਾ–ਸੰਭਾਵਨਾਵਾਂ ਦਾ ਦੇਸ਼

ਸਰਵਤਰ ਸੁਤੰਤਰਤਾ ਦੇ ਸੂਰਜ ਦੀਆਂ ਕਿਰਨਾਂ ਨੇ ਮੁਦਤਾਂ ਤੋਂ ਗੁਲਾਮੀ ਦੇ ਯਖ-ਝਖੜਾਂ ਵਿਚ ਘਿਰੇ ਲੋਕਾਂ ਨੂੰ ਗਰਮਾ ਦਿਤਾ ਹੈ ਡਰਾਉਣਿਆਂ ਅਨੇਰਿਆਂ ਦੀ ਥਾਂ ਆਸਾਂ ਦਾ ਸੂਹਾ ਚਾਨਣ ਬਖੇਰ ਦਿਤਾ ਹੈ। ਦੁਨੀਆਂ ਭਰ ਦੇ ਦੇਸ਼ਾਂ ਵਿਚ ਇਕ ਨਵੀਂ ਤਰ੍ਹਾਂ ਦੀ ਸੋਚ ਜਾਗ ਉਠੀ ਹੈ, ਜੋ ਆਪਣੇ ਆਪਣੇ ਹੱਕਾਂ ਲਈ ਉਹਨਾਂ ਨੂੰ ਮਜ਼ਬੂਤ ਇਕ ਮੁਠ ਤੇ ਉਦਮ ਸ਼ੀਲ ਬਣਾ ਰਹੀ ਹੈ। ਦੂਜੀ ਵੱਡੀ ਜੰਗ ਤੋਂ ਪਿਛੋਂ ਦੁਨੀਆਂ ਦੀ ਨੁਹਾਰ ਤਿਖੇਰੀ ਸ਼ਕਲ ਵਿਚ ਤਬਦੀਲ ਹੋ ਰਹੀ ਹੈ। ਹਿੰਦੁਸਤਾਨ ਚੀਨ, ਲੰਕਾ, ਮਲਾਇਆ, ਇੰਡੋਨੇਸ਼ੀਆ, ਮਿਸਰ ਇਰਾਕ ਆਦਿ ਅਨੇਕਾਂ ਦੇਸ਼ ਹਨ ਜਿਨਾਂ ਜੰਗ ਤੋਂ ਪਿਛੋਂ ਸੁਤੰਤਰਤਾ ਪ੍ਰਾਪਤ ਕੀਤੀ ਹੈ ਤੇ ਇਹ ਸੁਤੰਤਰਤਾ ਦੀ ਲਹਿਰ ਅਫਰੀਕਾ ਮਹਾਂ ਦੀਪ ਦੇ ਦੇਸ਼ਾਂ ਵਿਚ ਵੀ ਅੰਗੜਾਈਆਂ ਲੈ ਰਹੀ ਹੈ। ਘਾਣਾ ਨੇ ਆਜ਼ਾਦੀ ਜਿਤਕੇ ਦੂਜੀਆਂ ਅਫਰੀਕਨ ਕੌਮਾਂ ਨੂੰ ਰਾਹ ਦਿਖਾ ਦਿਤਾ ਹੈ। ਅਫਰੀਕਾ ਵਿਚ ਅਜੇ ਅਫਰੀਕੀ ਕੌਮਾਂ ਨੂੰ ਮੁਖਤਲਿਫ ਸਾਮਰਾਜੀ ਚਮਜੂੰਆਂ ਤੋਂ ਛੁਟਕਾਰਾ ਨਹੀ ਹਾਸਲ ਹੋ ਸਕਿਆ। ਕਿਸੇ ਹਿਸੇ ਵਿਚ ਨਸਲੀ ਵਿਤਕਰੇ ਨੇ ਭਿਆਨਕ ਸੂਰਤ ਅਖਤਿਆਰ ਕਰ ਰਖੀ ਹੈ ਤੇ ਕਿਸੇ ਦੂਜੀ ਥਾਂ ਅਫਰੀਕੀ ਬਾਸ਼ਿੰਦਿਆਂ ਨੂੰ ਘੇਰਿਆਂ ਵਿਚ ਵਲਕੇ ਤਬਾਹ ਬਰਬਾਦ ਕੀਤਾ ਜਾ ਰਿਹਾ ਹੈ। ਅਜ਼ਾਦੀ ਦੇ ਪਰਵਾਨਿਆਂ ਨੂੰ ਸੈਂਕੜਿਆਂ ਦੀ ਗਿਣਤੀ ਵਿਚ ਰੋਜ਼ਾਨਾਂ ਕਤਲ ਕੀਤਾ ਜਾ ਰਿਹਾ ਹੈ। ਤਾਂ ਵੀ ਆਜ਼ਾਦੀ ਦੀ ਲੜਾਈ ਰੁਕਣ ਵਿਚ ਨਹੀਂ ਆ ਰਹੀ ਤੇ ਵਸਲੋਂ ਉਰ੍ਹਾਂ ਇਸਦਾ ਮੁਕਾਮ ਕੋਈ ਨਹੀਂ ਦਿਸਦਾ।

ਸਾਡੀ ਰਾਇ ਵਿਚ ਜਦੋਂ ਬੇਗਾਨਿਆਂ ਦੀ ਅਮਲਦਾਰੀ ਦਾ ਕੀਰਤਨ ਸੋਹਲਾ ਪੜ੍ਹਿਆ ਗਿਆ ਓਦੋਂ ਹੀ ਅਫਰੀਕਾ ਵਾਸੀ ਲੋਕਾਂ ਨੂੰ ਸੁਖ ਦਾ ਸਾਹ ਲੈਣਾ ਮਿਲੇਗਾ। ਓਹੋ ਅਫਰੀਕਨ ਜਿਹੜੇ ਅੱਜ ਤਰਸਯੋਗ ਹਾਲਤਾਂ ਵਿਚ ਰਹਿ ਰਹੇ ਹਨ, ਉਹਨਾਂ ਦਾ ਦੇਸ਼ ਉਹਨਾਂ ਲਈ ਨੌ ਨਿਧਾਂ ਅਠਾਰਾਂ ਸਿੱਧਾਂ ਪੈਦਾ ਕਰ ਦੇਵੇਗਾ ਅਤੇ ਸਚੀ ਅਜ਼ਾਦੀ ਦਾ ਹਰੇਕ ਦੇ ਚੇਹਰੇ ਤੇ ਜਲਾਲ ਹੋਵੇਗਾ।

ਸਾਮਰਾਜੀ, ਜਿਹੜੇ ਕਿਸੇ ਦੇਸ ਵਿਚ ਉਨਤੀ ਦੇ ਕੁਝ ਸਾਧਨ ਪੈਦਾ ਕਰਦੇ ਹਨ, ਉਹਨਾਂ ਦਾ ਮਕਸਦ ਦੇਸ਼ ਦੀ ਦੌਲਤ ਵਿਚ ਵਾਧਾ ਕਰਨਾ ਤੇ ਦੇਸ਼ ਵਾਸੀਆਂ ਦੇ ਮਿਆਰ ਨੂੰ ਉਚੇਰਾ ਕਰਨਾ ਨਹੀਂ ਹੁੰਦਾ ਸਗੋਂ ਆਪਣੀ ਲੁਟ ਨੂੰ ਉਚੇਰਾ ਤੇ ਸੁਰਖਿਅਤ ਕਰਨ ਲਈ ਹੀ ਲੋੜੀਂਦ 'ਦੇਸ਼ ਉਸਾਰੀ' ਕਰਦੇ ਹਨ।

ਅਸੀਂ ਉਮੀਦ ਕਰਦੇ ਹਾਂ ਕਿ ਗੁਲਾਮ ਤੇ ਨੀਮ ਗੁਲਾਮ ਦੇਸ਼ਾਂ ਦੇ ਵਸਨੀਕ, ਸਾਰੀ ਦੁਨੀਆਂ ਦੇ ਸੁਤੰਤਰਤਾ ਪ੍ਰਿਯ ਲੋਕਾਂ ਦੀ ਮਿਲਵਰਤਨ ਤੇ ਸ਼ੁਭ ਇਛਾਵਾਂ ਨਾਲ ਆਜ਼ਾਦੀ ਦੀ ਦੇਵੀ ਵਰ੍ਹਨਗੇ ਅਤੇ ਇਕ ਦਿਨ ਅਫਰੀਕਾ ਮਹਾਂ ਦੀਪ ਦੇ ਵੀ ਸਾਰੇ ਹੀ ਦੇਸ਼ ਆਪਣਾਂ ਜਮਾਂਦਰੂ ਹੱਕ ਬਹਾਲ ਕਰਕੇ ਰਹਿਣਗੇ।

# ਹਿੰਦੁਸਤਾਨੀ ਤੇ ਅਫਰੀਕਾ

ਅਫਰੀਕਾ ਵਿਚ ਹਿੰਦੁਸਤਾਨੀ ਵੀਰਾਂ ਦਾ ਜਾਣਾ ਮੁਲਕਗੀਰੀ ਦੀ ਹਵਸ ਵਾਸਤੇ ਨਹੀਂ ਸੀ ਸਗੋਂ ਰੁਜ਼ਗਾਰ ਦੀ ਤਲਾਸ਼ ਵਾਸਤੇ ਤਰਲਾ ਸੀ। ਇਹਨਾਂ ਅਲੰਘ ਜੰਗਲ ਕੱਟਕੇ ਅੰਗਰੇਜ਼ ਮਾਲਕਾਂ ਦੇ ਹੇਠ ਜਾਨਤੋੜਵੀਂ ਮਿਹਨਤ ਕਰਕੇ ਅੱਜ ਓਥੇ ਕੁਝ ਪੋਜ਼ੀਸ਼ਨ ਅਖਤਿਆਰ ਕੀਤੀ ਹੈ। ਰਾਮ-ਗੜ੍ਹੀਆ ਵੀਰਾਂ ਨੇ ਪੰਜਾਬ ਵਿਚੋਂ ਜਾਕੇ ਜਿਹੜੀ ਉਨਤੀ ਅਫਰੀਕੀ ਸ਼ਹਿਰਾਂ ਵਿਚ ਕੀਤੀ ਇਹ ਇਹਨਾਂ ਦੀ ਕਰੜੀ ਘਾਲ ਘਾਲਣ ਦੀ ਆਦਤ ਕਰਕੇ ਹੀ ਹੈ। ਅੱਜ ਅਫਰੀਕਾ ਵਿਚ ਸਾਡੇ ਹਿੰਦੀ ਵੀਰ ਚੰਗੇ ਮਿਆਰ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ, ਅਤੇ ਭਾਰਤ ਦੀ ਅਜ਼ਾਦੀ ਤੋਂ ਪਿਛੋਂ ਇਹਨਾਂ ਦਾ ਸਨਮਾਨ ਸਤਿਕਾਰ ਅਫਰੀਕਾ ਵਿਚ ਕਾਫੀ ਉਨਤੀ ਕਰ ਗਿਆ ਹੈ। ਪਰੰਤੂ ਅੱਜ ਦੀਆਂ ਹਾਲਤਾਂ ਵਿਚ ਅਫਰੀਕਾ ਵਿਚ ਭਾਰਤੀਆਂ ਲਈ ਇਕ ਨਵੀਂ ਅਵਸਥਾ ਪੈਦਾ ਹੋ ਰਹੀ ਹੈ। ਮੂਲ ਵਸਨੀਕਾਂ ਅਤੇ ਸਾਮਰਾਜੀ ਤਾਕਤਾਂ ਦਾ ਵਿਰੋਧ ਦਿਨ ਪਰਤੀ ਦਿਨ ਜ਼ਿਆਦਾ ਉਘੜਵੇਂ ਰੂਪ ਵਿਚ ਸਾਹਮਣੇ ਆ ਰਿਹਾ ਹੈ। ਖਬਰਾਂ ਦਸਦੀਆਂ ਹਨ ਕਿ ਅਪਣੇ ਗੋਰੇ ਮਾਲਕਾਂ ਦੇ ਖਿਲਾਫ਼ ਮੂਲ ਵਸਨੀਕਾਂ ਦੀ ਨਫਰਤ ਜ਼ੋਰ ਪਕੜ ਰਹੀ ਹੈ। ਅਜੇਹੀ ਹਾਲਤ ਵਿਚ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਭਾਰਤੀ ਨਸਲ ਦੇ ਆਦਮੀ ਆਪਣੇ ਲਈ ਸੋਚ ਸਮਝ ਕੇ ਥਾਂ ਬਣਾਨ, ਜਾਂ ਘਟੋ ਘਟ ਅਜੇਹੀ ਪਾਲਿਸੀ ਜ਼ਰੂਰ ਅਖਤਿਆਰ ਕਰਨ ਜਿਸ ਨਾਲ ਮੂਲ ਵਸਨੀਕਾਂ ਨੂੰ ਹਿੰਦੁਸਤਾਨੀ ਆਪਣੇ ਦੁਸ਼ਮਣ ਨਾ ਜਾਪਣ।

ਸਾਡੇ ਦੇਸੋਂ ਗਏ ਹੋਏ ਵੀਰ ਓਥੇ ਉਹ ਅਧਿਕਾਰ ਤਾਂ ਨਹੀਂ ਰਖਦੇ ਜੋ ਕਿਸੇ ਅੰਗਰੇਜ਼ ਦੇ ਹੋ ਸਕਦੇ ਹਨ। ਓਥੇ ਪੈਦਾ ਕੀਤੀ ਗਈ ਜਾਇਦਾਦ ਭਾਰਤੀਆਂ ਲਈ ਪਿਆਰੀ ਹੋਣੀ ਸੁਭਾਵਕ ਹੀ ਹੈ, ਪਰ ਦੇਸ਼ ਵਾਸੀਆਂ ਦਾ ਆਪਣੇ ਦੇਸ਼ ਦੇ ਸਰਬ-ਅਧਿਕਾਰੀ ਹੋਣ ਦਾ ਹੱਕ ਵੀ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਭਾਰਤੀ ਵਸਿੰਦਿਆਂ ਦੀ ਚੰਗੀ ਪਾਲਿਸੀ ਮੂਲ ਵਾਸੀਆਂ ਦੀ ਅਜ਼ਾਦੀ ਦੀ ਲੜਾਈ ਵਿਚ ਸਹਾਇਕ ਹੋ ਸਕਦੀ ਹੈ ਤੇ ਇਸ ਨਾਲ ਖਾਹ ਮਖਾਹ ਸਾਡੇ ਖਿਲਾਫ ਮੂਲ ਵਾਸੀਆਂ ਵਿਚ ਨਫਰਤ ਉਠਾਣੋ ਬਚਿਆ ਜਾ ਸਕਦਾ ਹੈ। ਸਾਨੂੰ ਯਕੀਨ ਹੈ ਕਿ ਆਜ਼ਾਦ ਅਫਰੀਕਾ ਵਿਚ ਭਾਰਤੀ ਇਕ ਚੰਗੇ ਸ਼ਹਿਰੀ ਬਣਕੇ ਬਰਾਬਰ ਦਾ ਹੱਕ ਮਾਣ ਹੀ ਸਕਦੇ ਹਨ।

# ਅਫਰੀਕਾ ਤੇ ਨਾਮਧਾਰੀ

ਇਕ ਵੇਰ ਦੌਰੇ ਚੜ੍ਹਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਸਚੇ ਪਾਤਸ਼ਾਹ ਪਾਸ ਮਰਦਾਨੇ ਨੇ ਅਰਜ਼ ਕੀਤੀ, ਭੁਖ ਨਵਿਰਤੀ ਲਈ ਪਰਸ਼ਾਦੇ ਦੀ ਸਤਿ-ਗੁਰਾਂ ਕਿਹਾ—ਇਹ ਨਗਰ ਵਾਸੀ ਲੋਕ ਤੇਰੀ ਮਦਦ ਕਰਨਗੇ। ਜ਼ਰਾ ਉਡੀਕ। ਪਰ ਮਰਦਾਨਾਂ ਭੁਖਣ ਭਾਣਾ ਬਾਰ ਬਾਰ ਵਿਡ ਘੁਟਦਾ ਰਿਹਾ, ਪਿੰਡੋਂ ਕਿਸੇ ਬੰਦੇ ਨੇ ਆਕੇ ਰੋਟੀ ਵਲੋਂ ਸਾਰ ਨਾ ਲਈ। ਪਾਤਸ਼ਾਹ ਨੇ ਮੁਸਕਰਾ ਕੇ ਕਿਹਾ—"ਵਸਦੇ ਰਹੋ।" ਤੇ ਆਪ ਮਰਦਾਨੇ ਨਾਲ ਅਗਲੇ ਨਗਰ ਗਏ। ਲੋਕ ਸੰਤ-ਸੇਵੀ ਸਨ। ਸਤਿਗੁਰੂ ਨਾਨਕ ਦੇਵ ਜੀ ਦਾ ਰੱਬੀ ਜਲਾਲ ਤਕ ਕੇ ਚਰਨੀ ਆ ਢਠੇ ਤੇ ਪ੍ਰਸ਼ਾਦ ਪਾਣੀਦੀਸੇਵਾ ਪੁਛੀ। ਮਰਦਾਨੇ ਦੀ ਹਰਤ੍ਹਾਂ ਤ੍ਰਿਪਤੀ ਕੀਤੀ ਗਈ। ਸਤਿਗੁਰੂ ਜੀ ਨੇ ਇਹਨਾਂ ਨੂੰ 'ਉਜੜ ਜਾਣ' ਦਾ 'ਵਰ' ਦਿਤਾ। ਮਰਦਾਨੇ ਅਰਜ ਗੁਜਾਰੀ ਦੀਨ ਦਿਆਲ ਤੇਰੇ ਚੋਜਾਂ ਦਾ ਮੈਨੂੰ ਪਤਾ ਨਹੀਂ ਲਗਦਾ। ਜਰਾ ਸਮਝਾਓ ਤਾਂ ਸਹੀ, ਜਿਸ ਪਿੰਡ ਵਾਲਿਆਂ ਸਾਨੂੰ ਪਾਣੀ ਤਕ ਨਹੀਂ ਪੁਛਿਆ ਉਹਨਾਂ ਨੂੰ ਆਪਨੇ 'ਵਸਦੇ ਰਹਿਣ' ਦਾ ਵਰ ਦਿਤਾ ਤੇ ਏਹਨਾਂ ਸੰਤ-ਸੇਵੀਆਂ ਨੂੰ ਜਿਨ੍ਹਾਂ ਬਿਨਾਂ ਸਾਡੇ ਕਹਿਣ ਤੇ ਅੰਨ-ਜਲ ਲਿਆ ਦਿਤਾ ਆਪ ਨੇ "ਉਜੜ ਜਾਣ" ਦਾ ਸਰਾਪ ਦੇ ਦਿਤਾ ਹੈ? ਸਤਿਗੁਰੂ ਜੀ ਨੇ ਮਰਦਾਨੇ ਦੇ ਖਾਨੇ

ਰਮਜ਼ ਪਾਈ ਕਿ ਸੰਤ-ਸੇਵੀ ਜਿਥੇ ਵੀ ਜਾਣਗੇ ਓਥੇ ਹੀ ਆਪਣੇ ਜੇਹੇ ਅਨੇਕਾਂ ਪੈਦਾ ਕਰਨਗੇ ਤੇ ਇਹਨਾਂ ਨੂੰ ਅਨੇਕਾਂ ਥਾਵਾਂ ਤੇ ਜਾਣਾ ਹੀ ਚਾਹੀਦਾ ਹੈ।

ਏਸਤਰਾਂ ਪੰਜਾਬ ਵਾਸੀਆਂ ਦਾ ਦੇਸ ਪ੍ਰਦੇਸ ਕਾਰੋਬਾਰ ਦੇ ਸਬੰਧ ਵਿਚ ਜਾਣਾ, ਹੋਰ ਲੋਕਾਂ ਨੂੰ ਪਰੇਰਨਾਂ ਦੇਕੇ ਅਪਣੇ ਜੇਹਾ ਵਿਸ਼ਾਲ ਦਿਲ, ਦਲੇਰ ਤੇ ਦੂਜੇ ਦੇ ਕੰਮ ਆਕੇ ਭਲਾ ਮਨਾਣ ਵਾਲੇ ਬਣਾ ਦਿੰਦਾ ਹੈ। ਤੇ ਕਿਸੇ ਵਿਰਲੇਟਾਂਵੇ ਨਾਮਧਾਰੀ ਦਾ ਉਜਾੜਾ ਜੋ ਦੇਸ ਛਡ ਬਾਹਰ ਜਾ ਵਸਿਆ ਹੋਵੇ ਏਸ ਤੁਲਨਾਂ ਤੋਂ ਘਟ ਨਹੀਂ ਕਿਹਾ ਜਾ ਸਕਦਾ। ਸ੍ਰੀ ਮਾਨ ਸੂਬਾ ਲਾਲ ਸਿੰਘ ਜੀ ਜਾਂ ਪਹਿਲੇ ਅਫਰੀਕਾ ਵਿਚ ਜਾਣ ਵਾਲੇ ਨਾਮਧਾਰੀਆਂ ਦੀ ਪਹੁੰਚ ਸਦਕਾ ਹੀ ਹੈ ਕਿ ਹੌਲੀ ਹੌਲੀ ਅੱਜ ਅਫਰੀਕਾ ਮਹਾਂ ਦੀਪ ਵਿਚ ਗੁਰ ਸਿਖੀ ਦਾ ਪਰਚਾਰ ਬੜੀ ਉਚ ਪਧਰ ਦਾ ਹੋਗਿਆ ਹੈ।

ਅਫਰੀਕਾ ਵਿਚ ਵਸਦੇ ਪੰਜਾਬੀਆਂ ਤੇ ਇਸ ਘੜੀ ਸਤਿਗੁਰੂ ਜੀ ਦੀ ਆਰਥਿਕ ਤੌਰ ਤੇ ਬੜੀ ਬਖਸ਼ਸ਼ ਹੈ। ਆਮ ਦਿਹਾੜੀਆਂ ਤੋਂ ਲੇਕੇ ਵਡੇ ਵਡੇ ਕਾਰੋਬਾਰਾਂ ਤੇ ਹਿੰਦੁਸਤਾਨੀ, ਖਾਸ ਕਰ ਪੰਜਾਬੀ ਲਗੇ ਹੋਏ ਹਨ। ਰੁਪੈ ਪੈਸੇ ਦੀ ਕਿਸੇ ਨੂੰ ਕੋਈ ਚਿੰਤਾ ਨਹੀਂ। ਸੁਹਣੇ ਮਕਾਨ, ਉਚਾ ਜੀਵਨ ਮਿਆਰ ਤੇ ਭਰਪੂਰ ਰਸੂਖ ਵਾਲੇ ਲੋਕ ਬੜੀ ਮੁਸ਼ਕਲ ਨਾਲ ਹੀ ਧਰਮ ਪ੍ਰਿਯ ਹੋ ਸਕਦੇ ਹਨ। ਸਿਆਣੇ ਕਹਿੰਦੇ ਹਨ ਧਨ, ਅਹੁਦਾ ਤੇ ਸਮਾ ਰੂਪ ਰੰਗ ਨਾਲ ਮਿਲਕੇ ਹਰ ਤਰ੍ਹਾਂ ਦੇ ਉਪਦ੍ਰਵ ਪੈਦਾ ਕਰ ਸਕਦਾ ਹੈ। ਸਿਖੀ ਸਦਾ ਚਾਰ ਵਿਚ ਭਾਵੇਂ ਸ਼ਰਾਬ ਤੇ ਮਾਸ ਨੂੰ ਥਾਂ ਕੋਈ ਨਹੀਂ—ਪਰ ਇਨਾਂ ਅਭੱਖ—ਚੀਜਾਂ ਲਈ ਲਾਲਚ ਨੇ ਸਿਖਾਂ ਚੋਂ ਅਜੇਹੇ ਬੰਦੇ ਬੜੀ ਗਿਣਤੀ ਦੇ ਪੈਦਾ ਕਰ ਦਿਤੇ ਹਨ ਜੋ ਮਾਸ-ਦੁਕਾਨਾਂ ਤੇ ਸ਼ਰਾਬ ਦਿਆਂ ਠੇਕਿਆਂ ਤੇ ਪੈਲਾਂ ਪਾਂਦੇ ਹੀ ਰਹਿੰਦੇ ਹਨ। ਸ਼ਰਾਬ ਦੀ ਪਿਆਲੀ ਨੇ ਭਾਰਤ ਵਿਚ ਸਿਖਾਂ ਨੂੰ ਪੂਰੀ ਤਰਾਂ ਬਦਨਾਮ ਕਰ ਰਖਿਆ ਹੈ। ਲਾਲ ਪਰੀ ਦੇ ਆਸ਼ਕਾਂ ਦੇ ਡੇਰੇ ਜੇਲਖਾਨਿਆਂ ਅਤੇ ਕਾਲ-ਕੋਠੜੀਆਂ ਵਿਚ ਲਗੇ ਹੀ ਰਹਿੰਦੇ ਹਨ। ਜੀਭ ਦੇ ਸੁਆਦ ਨੂੰ ਮੁਖ ਰਖ ਜੀ—ਘਾਤ ਬੇਕਿਰਕ ਹੋ ਕਰਨਾ ਇਹ ਵੀ ਸਿਖਾਂ ਵਿਚ ਨਿਤ ਵਧਦਾ ਜਾ ਰਿਹਾ ਹੈ। ਅਜੇਹੇ ਤਿਲ-ਕਣੇ ਰਸਤੇ ਤੋਂ ਬਚਕੇ ਗੁਰੂ-ਸ਼ਰਨ ਵਿਚ ਆਉਣਾ, ਧਰਮ ਵਾਲੇ ਪਾਸੇ ਲਗਣਾ, ਤੇ ਆਪਣੇ ਜੀਵਨ ਆਚਰਨ ਨੂੰ ਉਚਿਆਂ ਬਣਾਨਾ ਇਹ ਉਹਨਾਂ ਲੋਕਾਂ ਦਾ ਕਰਮ ਹੀ ਹੋ ਸਕਦਾ ਹੈ ਜਿਨਾਂ ਵਿਚ ਪੂਰਬ ਕਰਮ ਦੇ ਅੰਕੁਰ ਮੌਜੂਦ ਹੋਣ।

ਨਾਮਧਾਰੀਆਂ ਦੇ ਆਚਰ ਵਿਚਾਰ ਨੇ ਕੁਝ ਲੋਕਾਂ ਨੂੰ ਅਫਰੀਕਾ ਵਿਚ ਵੀ ਪਰੇਰਿਆ ਤੇ ਨਾਮਧਾਰੀ ਸੰਗਤ ਦੀ ਬੇਮਲੂਮ ਸ਼ਕਲ ਹੋਂਦ ਵਿਚ ਆਈ। ਹੌਲੀ ਹੌਲੀ ਏਹ ਸੰਗਤ ਏਨੀ ਵਿਸ਼ਾਲ ਹੋ ਗਈ ਕਿ ਅੱਜ ਪਿਆਰੇ ਸਤਿਗੁਰੂ ਜੀ ਦੇ ਜੀਵਨ—ਅਧਾਰ ਅਤੇ ਸਰਬ ਸਮਰੱਥ ਦਰਸ਼ਨ ਦੌਰੇ ਵੀ ਅਫ਼ਰੀਕਾ ਵਿਚਹੋਣ ਲਗਪਏ।

ਅਫਰੀਕਾ ਵਾਸੀ ਹਿੰਦੀ ਵੀਰਾਂ ਨੇ ਗੁਰੂ—ਦਰਸ਼ਨਾਂ ਤੋਂ ਕੁਝ ਲਾਹਾ ਹੀ ਖਟਿਆ ਹੈ, ਜਿਹਦੇ ਜੀਵਨ ਵਿਚ ਚੰਗਿਆਈਆਂ ਫਲਣ ਫੁਲਣ ਲਗ ਪੈਣ ਅਤੇ ਬੁਰਿਆਈਆਂ ਮਾਤ ਹੋਣ ਵਾਲੇ ਪਾਸੇ ਤੁਰ ਪੈਣ, ਸਮਝ ਲਉ ਕਿ ਉਹ ਪ੍ਰਮੇਸ਼ਰ ਦੇ ਪਿਆਰ ਦਾ ਪਾਤਰ ਬਣ ਰਿਹਾ ਹੈ, ਸਤਿਗੁਰੂ ਉਸ ਤੇ ਕਿਰਪਾਲੂ ਹਨ। ਅਜ ਏਹੋ ਅਮਲ ਸਮੁਚੀ ਅਫਰੀਕਨ ਸਿਖ ਆਬਾਦੀ ਉਤੇ ਹੋ ਰਿਹਾ ਹੈ, ਇਕ ਤੋਂ ਅਨੇਕ ਸੈਂਕੜੇ ਤੋਂ ਹਜ਼ਾਰਾਂ ਨਾਮਧਾਰੀ ਮਤ ਦੇ ਪੈਰੋ ਕਾਰ ਹੋ ਰਹੇ ਹਨ ਪਰ ਇਹ ਚਕਰ ਤਦ ਤਕ ਹੀ ਚਲਦਾ ਰਹਿ ਸਕਦਾ ਹੈ ਜਦ ਤਕ ਨਾਮਧਾਰੀ ਆਪਣੇ ਨਾਮ ਨੂੰ ਸਾਰਥਕ ਕਰਦੇ ਫਜ਼ੂਲ ਰਸਮਾਂ, ਵਹਿਮਾਂ ਭਰਮਾਂ ਪਾਖੰਡ ਜਾਲਾਂ ਤੇ ਨੀਚ—ਖਾਣਿਆਂ ਤੋਂ ਉਪਰ ਉਚੇਰੇ ਰਹਿਕੇ ਭਜਨ ਬਾਣੀ, ਕਥਾ ਕੀਰਤਨ, ਸੇਵਾ, ਪਰੇਮ, ਸ਼ਰਧਾ, ਸੁਚੀ ਕਿਰਤ, ਦੂਜੇ ਦਾ ਭਲਾ ਕਰਨ

ਵਾਲੇ ਤੇ ਸਭ ਤੋਂ ਵਧ ਗੁਰੂ ਚਰਨਾਂ ਦਾ ਆਸਰਾ ਲੈਕੇ ਆਪਣੇ ਜੀਵਨ ਦੀ ਸਹੀ ਸੇਧ ਕਾਇਮ ਰਖਣਗੇ। ਅਰ ਇਸ ਸੇਧ ਨੂੰ ਕਾਇਮ ਰਖਣ ਲਈ ਏਹ ਜ਼ਰੂਰੀ ਹੋ ਜਾਂਦਾ ਹੈ ਕਿ ਅਸੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਹੁਤੁਕੇ ਸ਼ਬਦ ਨੂੰ ਅੰਦਰ ਵਸਾਈਏ। ਸਾਹਿਬ ਫਰਮਾਂਦੇ ਹਨ :

ਚਿਤ ਚਰਨ ਕਮਲ ਕਾ ਆਸਰਾ,
ਚਿਤ ਚਰਨ ਕਮਲ ਸੰਗ ਜੋੜੀਐ।
ਮਨ ਲੋਚੇ ਬੁਰਿਆਈਆਂ.
ਗੁਰਸ਼ਬਦੀ ਇਹ ਮਨ ਹੋੜੀਐ।
ਬਾਂਹ ਜਿਨਾਂ ਦੀ ਪਕੜੀਐ,
ਸਿਰ ਦੀਜੇ ਬਾਂਹ ਨ ਛੋੜੀਐ।
(ਗੁਰ) ਤੇਗ ਬਹਾਦਰ ਬੋਲਿਆ,
ਧਰ ਪਈਐ ਧਰਮ ਨ ਛੋੜੀਐ।

ਹਰ ਮੁਸ਼ਕਲ ਮੁਸੀਬਤ ਵਿਚ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦਾ ਆਸਰਾ ਲੈਣਾ ਸਾਡੇ ਲਈ ਸਦਾ ਕਲਿਆਣ ਕਾਰੀ ਹੋਵੇਗਾ।

# ਸ੍ਰੀ ਸਤਿਗੁਰੂ ਜੀ ਤੇ ਅਫਰੀਕਾ

ਸਤਿਗੁਰੂ ਜੁਗਾਂ ਜੁਗਾਂਤਰਾਂ ਤੋਂ ਧਰਮ ਉਥਾਰਨ ਅਤੇ ਅਧਰਮ ਦਾ ਨਾਸ ਕਰਨ ਲਈ ਸ੍ਰਿਸ਼ਟੀ ਤੇ ਆਉਂਦੇ ਰਹਿੰਦੇ ਹਨ। 'ਜੁਗਾ ਜੁਗੰਤਰ ਸਤਿਗੁਰੂ ਦੂਸਰ ਹੋਆ ਨ ਹੋਗ' ਦਾ ਵਾਕ ਅਤੇ 'ਜਬ ਜਬ ਹੋਤ ਅਰਿਸ਼ਟ ਅਪਾਰਾ। ਤਬ ਤਬ ਦੇਹ ਧਰਤ ਅਵਤਾਰਾ। ਸੰਤ ਉਬਾਰਨ ਅਸੁਰਸੰਘਾਰਨ। ਦੁਸ਼ਟ ਸਭਨ ਕੋ ਮੂਲ ਉਖਾਰਨ।' ਭਗਵਤ ਗੀਤਾ ਦੇ ਉਸ ਸ਼ਲੋਕ ਦਾ ਭਾਵਾਰਥ ਹੀ ਹਨ ਜਿਸ ਵਿਚ ਭਗਵਾਨ ਨੇ ਆਪਣੀ ਸੰਸਾਰ ਫੇਰੀ ਦਾ ਕਾਰਨ ਤੇ ਕਾਰਜ ਬਿਆਨ ਕੀਤਾ ਹੈ।

ਪਰੰਤੂ ਸਤਿਗੁਰੂ ਨਾਨਕ ਦੇਵ ਜੀ ਨੇ ਇਕ ਅਜੇਹੀ ਗੁਰਪਰਨਾਲੀ ਦਾ ਮੁਢ ਬੰਨ ਦਿਤਾ ਜਿਸਦੀ ਸ੍ਰਿੰਖਲਾ ਤੁਰਦੀ ਹੀ ਜਾਵੇਗੀ ਤੇ ਕਦੇ ਖਤਮ ਨਹੀਂ ਹੋਵੇਗੀ। ਵਖ ਵਖ ਸਤਿਗੁਰੂ ਅਪਣੇ ਸਮੇ ਦੀ ਸੰਭਾਲ ਕਰਨ ਹਿਤ, ਸਮੇ ਦੇ ਸਾਧਨਾਂ ਨੂੰ ਵਰਤਦੇ ਧਰਮ ਕਾਰਜ ਕਰਦੇ ਤੇ ਕਰਵਾਂਦੇ ਰਹੇ। ਧਰਮ ਉਪਦੇਸ਼ਾਂ ਦੇ ਅਮਲੀ ਪੂਰਨੇ ਪਾਂਦੇ ਤੇ ਸਿਖਾਂ ਨੂੰ ਉਹਨਾਂ ਤੇ ਚਲਣ ਲਈ ਪਰੇਰਦੇ ਰਹੇ ਸਾਰੇ ਸਤਿਗੁਰੂਆਂ ਦੇ, ਇਕ ਨਿਸ਼ਾਨੇ ਨੂੰ ਮੁਖ ਰਖਦਿਆਂ–ਸਰਬੱਤ ਦਾ ਭਲਾ–ਅਥਵਾ ਧਰਮ ਰਖਿਆ ਕਰਨ–ਕਰਮ ਖੇਤ੍ਰ ਅਤੇ ਕੰਮ–ਢੰਗ ਜੁਦਾ ਜੁਦਾ ਰਹੇ। ਜੇ ਗੁਰੂ ਨਾਨਕ ਦੇਵ ਜੀ ਸਿਖ ਧਰਮ ਦੇ ਬਾਨੀ ਤੇ ਸਿਧਾਂਤ ਕਾਰ ਸਨ ਤਾਂ ਗੁਰੂ ਅੰਗਦ ਅਮਰਦਾਸ ਉਸਦੇ ਸੰਚਾਲਕ ਹੋਏ। ਗੁਰੂ ਰਾਮਦਾਸ ਜੀ ਜੇ ਸਿਖ ਸਭਿਆ–ਚਾਰਕ ਸਥਾਨ ਦੇ ਉਸਰਈਏ ਸਨ ਤਾਂ ਗੁਰੂ ਅਰਜਨ ਦੇਵ ਪਾਤਸ਼ਾਹ ਇਸਦੇ ਸਾਹਿਤਕ ਸੁਆਮੀ ਸਨ। ਗੁਰੂ ਹਰਿ ਗੋਬਿੰਦ ਸਾਹਿਬ ਜੀ ਮੀਰੀ ਅਤੇ ਪੀਰੀ ਦੋਹਾਂ ਦੇ ਮਾਲਕ ਬਣੇ ਤਾਂ ਸ੍ਰੀ ਗੁਰੂ ਹਰਿ ਰਾਇ ਹਰਿ ਕ੍ਰਿਸ਼ਨ ਆਪਣੀ ਹੀ ਤਰਾਂ ਦੇ ਸੰਜਮੀ ਤੇ ਸ਼ੀਲਵੰਤ ਸਨ। ਗੁਰੂ ਤੇਗ ਬਹਾਦਰ ਜੀ ਨੇ ਜੋ ਨਿਰੋਲ ਧਰਮ ਹੇਤ ਸੀਸ ਦਿਤਾ ਤਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਸਿਖੀ ਨੂੰ ਸਿੰਘੀ ਵਿਚ ਤਬਦੀਲ ਕਰਕੇ ਬਿਲਕੁਲ ਹੀ ਫੌਜੀ ਜੀਵਨ ਨੂੰ ਅਪਣਾ ਲਿਆ। ਜੇ ਗੁਰੂ ਬਾਲਕ ਸਿੰਘ ਜੀ ਗੁਪਤ ਖੇਲੇ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਆਜ਼ਾਦੀ ਦਾ ਬਿਗਲ ਬਜਾਕੇ ਥੋਕ, ਕੁਰਬਾਨੀਆਂ ਦੀ ਨੀਂਹ ਧਰ ਦਿਤੀ। ਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਜੇ ਸਿਖੀ ਹਰੀ ਰਖੀ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾਰ੍ਹਵੇਂ ਦੀ ਕਾਰ ਨੂੰ ਸੰਭਾਲਦਿਆਂ ਰਾਜ-ਜੋਗ ਕਰ ਵਿਖਾਇਆ।

ਅਜ ਦੇ ਜੁਗ ਵਿਚ ਜਦੋਂ ਕਲਿਜੁਗ ਵੀ ਆਪਣੇ ਜੋਬਨ ਤੇ ਹੈ, ਸਤਿਜੁਗ ਦੀ ਕਲਾ ਕਾਇਮ ਰਖਣੀ ਕੋਈ ਛੋਟਾ ਮੋਟਾ ਕਾਰਜ ਨਹੀਂ। ਏਸ ਜੁਗ ਵਿਚ ਪਾਖੰਡ ਨੂੰ ਉਹ ਸਰਦਾਰੀ ਨਸੀਬ ਹੈ ਕਿ ਥੋੜੇ ਦਿਨਾਂ ਦਾ ਤੇ ਥੋੜੀ ਚਲਾਕੀ ਦਾ ਜਤਨ ਹੋਣਾ ਕਈ ਹਥ ਸਹੋਂ ਜ਼ਮਾਣ ਵਾਲਾ ਕਰਤਬ ਵਿਖਾ ਸਕਦਾ ਹੈ। ਆਮਤੌਰ ਤੇ ਸਾਡੇ ਸਮੇਂ ਦੇ ਸੰਤ

ਸਾਧੂ ਲੋਕਾਂ ਦੇ ਉਲਾਰ ਨੂੰ ਵੇਖਕੇ ਅਪਣੇ ਨਾਅਰੇ ਤੇ ਆਪਣੇ ਢੰਗ ਪਰਦਲਤ ਕਰਕੇ ਤੁਰ ਪੈਂਦੇ ਹਨ ਤੇ ਲੋੜ ਅਨੁਸਾਰ ਗੁਰਬਾਣੀ ਦਾ ਆਸਰਾ ਲੈਕੇ ਉਸਦੇ ਅਰਥਾਂ ਨੂੰ ਵੀ ਆਪਣੀ ਜੁਗਤ ਤੇ ਢਾਲਣ ਦੀ ਕੋਸ਼ਸ਼ ਕਰਦੇ ਹਨ। ਸੱਚ ਤੇ ਝੂਠ ਦਾ ਨਿਤਾਰਾ ਪਾਖੰਡ ਤੇ ਹਕੀਕਤ ਦਾ ਵਰਤਾਰਾ ਪਰਖਣਾਂ ਬੜਾ ਅਉਖਾ ਹੋ ਗਿਆ ਹੈ। ਅਜੇਹੇ ਸਮੇ ਯੁਗ-ਚਾਲ ਨੂੰ ਸਮਝਦਿਆਂ ਧਰਮ-ਕਰਮ ਨੂੰ ਨਿਰਭਉ ਹੋਕੇ ਕਾਇਮ ਰਖਣਾ ਅਤੇ ਰਖਵਾਣਾ, ਅਤੇ ਲੋਕਾਈ ਨੂੰ, ਪਲ ਪਲ ਵਿਕਾਰੀ ਖੱਡ ਵਿਚ ਡਿਗਦੀ ਲੋਕਾਈ ਨੂੰ ਧਰਮ ਦੇ ਗਾਡੀ ਰਾਹ ਜਾਂ ਦੂਜੇ ਅਰਥਾਂ ਵਿਚ ਗੁਰ-ਸਿਖੀ ਦੀ ਖੰਡੇ ਧਾਰ ਤੇ ਤੋਰਨਾਂ ਬਿਨਾਂ ਅਕਾਲਪੁਰਖ ਦੀ ਆਪਣੀ ਹੀ ਰਜ਼ਾ ਦੇ ਹੋਰ ਕੋਈ ਨਹੀਂ ਕਰ ਸਕਦਾ।

ਅੱਜ ਸਿਖੀ, ਪਹਿਲੇ ਕਿਸੇ ਵੀ ਸਮੇਂ ਤੋਂ ਪ੍ਰਭਾਵ ਭਰੇ ਸਮੇਂ ਵਿਚ ਹੈ, ਪਰ ਇਸਦੇ ਮੁਖਤ-ਲਿਫ ਦਾਵੇਦਾਰਾਂ ਵਿਚ ਜੇਹੜੀ ਕਸ਼ਮਕਸ਼ ਸ਼ੁਰੂ ਹੈ ਉਸ ਨਾਲ ਸਿਖੀ ਵਾਸਤੇ ਜੋ ਵਿਕਟਤਾ ਪੈਦਾ ਹੁੰਦੀ ਜਾ ਰਹੀ ਹੈ, ਉਹ ਵੀ ਅੱਜ ਸਿਖਰ ਉਤੇ ਹੀ ਸਮਝੋ। ਸਿਖਾਂ ਦੀਆਂ ਵਖ ਵਖ ਸੰਪਰਦਾਵਾਂ ਵਿਚ ਏਕਤਾ ਨਹੀਂ ਤੇ ਫਿਰ ਹਮ-ਅਕੀਦੇਵਾਲਿਆਂ ਵਿਚ ਵੀ ਧੜੇ ਹਨ ਤੇ ਅੱਜ ਤਾਂ ਗੱਲ ਏਥੋਂ ਤਕ ਵਧ ਚੁਕੀ ਹੈ ਕਿ ਜਿਹੜੀ ਗੁਰਬਾਣੀ ਸਾਡੇ ਸਭ ਲਈ ਮੰਨਣ ਯੋਗ ਹੈ ਉਸ ਉਤੇ ਵੀ ਅਖਬਾਰਾਂ ਵਿਚ ਧੜੇਬਾਜ਼ੀਆਂ ਸੁਵੰਨਵੇਂ ਰੰਗ ਵਖਾ ਰਹੀਆਂ ਹਨ। ਗੁਰਸਿਖੀ ਦਾ ਅਸਲ ਰਾਹ ਕੇਹੜਾ ਹੈ, ਸਤਿਗੁਰੂ ਦਾ ਸ੍ਵਾਮਿਤਵ ਕਿੰਨਾ ਮਹਾਨ ਹੈ, ਸਿਖ-ਸਦਾਚਾਰ ਕੀ ਹੈ ਤੇ ਕਿਵੇਂ ਸਿਖ ਗੁਰੂ ਵਲ ਸਨਮੁਖ ਅਥਵਾ ਗੁਰਮੁਖ ਹੁੰਦਾ ਹੈ, ਅੰਮ੍ਰਿਤ ਵੇਲੇ ਦਾ ਜਾਗਣਾ, ਭਜਨ-ਬਾਣੀ ਵਿੱਚ ਲਗਣਾ ਬੁਰਾ-ਈਆਂ ਨੂੰ ਤਿਆਗਣਾ ਤੇ ਗੁਰਬਾਣੀ ਵਿੱਚ ਅੰਕਿਤ ਅਸੂਲਾਂ ਨੂੰ ਜ਼ਿੰਦਗੀ ਵਿੱਚ ਅਮਲਾਉਣਾ, ਏਹ ਹੀ ਉਹ ਧਯੇਯ ਹੈ ਜਿਸ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭਾਣੇ ਅਰ ਸਮੇ ਦੇ ਮਾਲਕ ਆਪਣਾ ਜ਼ੋਰ ਲਗਾ ਰਹੇ ਹਨ। ਮਾਸ-ਸ਼ਰਾਬ ਤੇ ਵਿਸ਼ੇ-ਵਿਕਾਰ ਦੇ ਰੋਹੜ ਤੋਂ ਬਾਂਹ ਪਕੜਕੇ ਆਪਣੇ ਭਗਤਾਂ ਪਿਆ-ਰਿਆਂ ਨੂੰ ਕਢਣਾ ਅੱਜ ਦੇ ਸਮੇ ਵਿਚ ਏਹਨਾਂ ਦੀ ਹੀ ਕਾਰ ਹੈ।

ਤੇ ਅਸੀਂ ਸੁਭਾਗੇ ਹਾਂ ਜਿਹੜੇ ਸਮੇਂ ਦੇ ਸਤਿਗੁਰੂ ਨਾਲ ਆਪਣੀਆਂ ਜੀਵਨ ਤਾਰਾਂ ਜੋੜਕੇ ਸਮਰਥਾ ਮੁਤਾਬਕ ਜੁਗ ਚਾਨਣ ਲੈ ਰਹੇ ਹਾਂ ਤੇ ਏਹ ਮਹਾਨ ਜਸ ਵੀ ਏਸ ਸਤਿਗੁਰੂ ਜੀ ਦੇ ਹਿਸੇ ਹੀ ਆਇਆ ਹੈ ਕਿ ਦੇਸ਼ ਪਰਦੇਸ਼ ਵਿਚ ਸਿਖ ਸੰਗਤਾਂ ਚਕਵੀ ਵਾਂਗ ਉਡੀਕਦੀਆਂ ਉਡੀਕਦੀਆਂ ਬਿਹਬਲ ਹੋ ਹੋ ਪੈਂਦੀਆਂ ਹਨ ਤੇ ਹਜ਼ੂਰ ਪੈਦਲ, ਘੋੜਿਆਂ, ਕਾਰਾਂ, ਰੇਲਾਂ ਤੇ ਹਵਾਈ ਜਹਾਜ਼ਾਂ ਰਾਹੀਂ ਪਹੁੰਚਕੇ ਨਾਨਕ ਪੰਥੀਆਂ ਨੂੰ ਗੁਰੂ ਸਿਖੀ ਦੀ ਚਲਦੀ ਕਾਰ ਨੂੰ ਭੁਗਤਾਣ ਹਿਤ ਦਿਨੇ ਰਾਤ ਚੱਕਰ ਲਾਂਦੇ ਰਹਿੰਦੇ ਹਨ।

ਅਫਰੀਕਾ, ਸਿਆਮ, ਬਰਮਾ, ਮਲਾਇਆ ਦੀਆਂ ਯਾਤਰਾਵਾਂ ਦਾ ਮਨੋਰਥ ਧਨ ਇਕਤਰ ਕਰਨਾ ਨਹੀਂ ਹੁੰਦਾ ਸਗੋਂ ਪਰਮਾਰਥ ਦੇ ਅਭਲਾ-ਖੀਆਂ ਨੂੰ ਜੁਗ-ਸਤਿਗੁਰੂ ਦੇ ਢੂੰਡਾਉਆਂ ਨੂੰ ਆਪ ਜਾ ਜਾਕੇ ਸਚ ਦੀ ਰੋਸ਼ਨੀ ਦੇਣਾ ਹੁੰਦਾ ਹੈ। ਏਸੇ ਕਰਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਜਸੱਤਰਵੇਂ ਸਾਲ ਵਿਚ ਵੀ ਸਭ ਤਰਾਂ ਦੇ ਸਫਰ ਕਰਦੇ ਦਰਸ਼ਨ-ਯਾਚਕਾਂ ਨੂੰ ਨਿਵਾਜਦੇ ਰਹਿੰਦੇ ਹਨ।

## ਸੇਵਾ, ਪ੍ਰੇਮ ਅਤੇ ਮਿਲਵਰਤਣ ਦੀ ਲੋੜ

ਅਫਰੀਕਾ ਵਿਚ ਗੁਰਸਿਖੀ ਦਾ ਬਾਗ਼ ਅੱਜ ਖਿੜ ਮਹਿਕਿਆ ਹੈ। ਪੇਸ਼ ਕੀਤੇ ਜਾ ਰਹੇ ਅੰਕ ਦੀ ਵਾਰਤਾ, ਜੋ ਸ੍ਰੀ ਸਤਿਗੁਰੂ ਜੀ ਦੇ ਦੁਹ ਦੌਰਿਆਂ ਦੀ ਰੀਪੋਰਟ ਹੈ। ਪਾਠਕਾਂ ਨੂੰ ਸਪਸ਼ਟ ਕਰ ਦੇਵੇਗੀ ਕਿ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਅਫਰੀਕਾ ਵਾਸੀ ਹਰ ਹਿੰਦੁਸਤਾਨੀ ਤੇ ਖਾਸਕਰ ਪੰਜਾਬੀਆਂਦਾ

ਕਿੰਨਾ ਗਹਿਰਾ ਸਨੇਹ ਹੈ। ਚੰਗੇ ਕਾਰੋਬਾਰਾਂ ਦੀ ਵਜਹ ਕਰਕੇ ਧਨ ਵਲੋਂ ਬੇਪਰਵਾਹੀ ਹੋਣੀ ਤੇ ਇਸ ਨਾਲ ਵਧ ਤੋਂ ਵਧ ਪਰਚਾਰ ਅਤੇ ਅਤਿ- ਥੀਆਂ ਦੀ ਸੇਵਾ ਕਰ ਸਕਣੀ ਏਹ ਅਫਰੀਕਾ ਵਾਸੀ ਵੀਰਾਂ ਨੂੰ ਹੁਣ ਕੋਈ ਅਉਖੀ ਨਹੀਂ ਲਗਦੀ। ਮਨਾਂ ਵਿਚ ਚਾਉ ਹੈ ਦਿਲਾਂ ਵਿਚ ਉਮਾਹ ਹੈ ਸਰੀਰ ਸਮਰਥ ਹਨ— ਜੋ ਚਾਹੁਣ ਕਰ ਸਕਦੇ ਹਨ। ਅਜੇ ਤਕ ਅਫਰੀਕਾ ਵਿਚ ਉਸ ਈਰਖਾ-ਦਵੈਤ ਦੀ ਭਾਹ ਨਹੀਂ ਪਹੁੰਚੀ ਜਿਸਦੀਆਂ ਲਾਟਾਂ ਕਈ ਵੇਰ ਏਧਰ ਨਜ਼ਰ ਪੈ ਜਾਂਦੀਆਂ ਹਨ ਤੇ ਜਿਹੜੇ ਲੋਕ ਵੀ ਪਰਸਪਰ ਪ੍ਰੇਮ ਨੂੰ ਅਫਰੀਕਾ ਵਿਚ ਪਰਸਾਰਤ ਕਰਨਗੇ ਉਹੋ ਹੀ ਦੇਸ਼ ਕੌਮ ਅਤੇ ਮਨੁਖਤਾ ਦੀ ਯੋਗ ਸੇਵਾ ਕਰ ਰਹੇ ਹੋਣਗੇ। ਧਨ ਪਾਸ ਹੁੰਦਿਆਂ ਸੇਵਾ ਅਤੇ ਬਲ ਪਾਸ ਹੁੰਦਿਆਂ ਪ੍ਰੇਮ ਤੇ ਸਭੋ ਕੁਝ ਕੋਲ ਹੁੰਦਿਆਂ ਪਰਸਪਰ ਮਿਲਵਰਤਣ ਨੂੰ ਵਧਾਣਾ ਅਜ ਅਫਰੀਕਾ ਦੀ ਲੋੜ ਹੈ।

ਚੌਧਰ ਦੇ ਰੌਲੇ ਹਰ ਪਾਸੇ ਨਜ਼ਰ ਪੈਂਦੇ ਹਨ, ਪਰ ਓਥੇ ਚੌਧਰ ਦੇ ਖੰਭ ਕੁਤਰੇ ਜਾਂਦੇ ਵੇਖੀਦੇ ਹਨ ਜਿਥੇ ਸੇਵਾ ਕਰਨ ਵਾਲੇ ਵਧ ਚੜ੍ਹਕੇ ਅਗੇ ਆ ਜਾਣ ਕਿਉਂਕਿ ਸੇਵਾ ਮਨੁਖ ਨੂੰ ਨਿਰਮਾਣ ਬਣਾਂਦੀ ਹੈ ਤੇ ਇਸ ਬ੍ਰਤ ਦਾ ਧਾਰਨੀ ਜ਼ਾਤੀ ਦੁਸ਼ਮਨਾਂ ਵਲੋਂ ਵੀ ਸਤਿਕਾਰਿਆ ਜਾਂਦਾ ਹੈ। ਲੋੜ ਹੈ ਇਸ ਗਲ ਦੀ ਕਿ ਅਫਰੀਕਾ ਵਿਚ ਨਾਮਧਾਰੀ ਸੁਸਾਇਟੀਆਂ, ਨਾਮਧਾਰੀ ਜਥਿਆਂ ਤੇ ਹੋਰ ਨਾਮਧਾਰੀ ਸੰਸਥਾਵਾਂ ਵਿਚ ਨਿਰੋਲ ਚੌਧਰ ਦੇ ਭੁਖਿਆਂ ਦਾ ਨਹੀਂ ਸਗੋਂ ਸੇਵਕਾਂ ਦਾ ਬੋਲ ਬਾਲਾ ਰਹੇ, ਚੌਧਰ ਦੇ ਚਾਹਵਾਨਾਂ ਨੂੰ ਮੌਕੇ ਦੇਕੇ ਸੇਵਕ ਬਣਾਣ ਦਾ ਜਤਨ ਕੀਤਾ ਜਾਏ ਤਾਂ ਫੁਟ ਚੰਦਰੀ ਨੂੰ ਜਨਮਣ ਦਾ ਮੌਕਾ ਹੀ ਨ ਮਿਲੇ। ਸਮੁਚੀ ਅਫਰੀਕਨ ਨਾਮਧਾਰੀ ਸੰਗਤ ਨੂੰ ਇਹਨਾਂ ਸ਼ਬਦਾਂ ਨਾਲ ਅਪੀਲ ਹੈ ਕਿ ਇਕ ਜੁਟ ਹੋਕੇ ਧਰਮ ਪਰਚਾਰ ਕਰਨਾ, ਪਰਸਪਰ ਪ੍ਰੇਮ ਤੇ ਸਹਿਨ ਸ਼ੀਲਤਾ ਨਾਲ ਰਹਿਣਾ ਏਹ ਗੁਣ ਸਾਡਾ ਭਾਰੂ ਹੋਣਾ ਚਾਹੀਦਾ ਹੈ। ਕਦੇ ਵੀ ਕਿਸੇ ਨੂੰ ਵਾਫਵੀਂ ਗੱਲ ਨ ਕੀਤੀ ਜਾਏ, ਦੁਸ਼ਮਣੀਆਂ ਪੈਦਾ ਕਰਨ ਵਾਲੀ ਤਿਖੀ ਨੁਕਤਾਚੀਨੀ ਨਾ ਕੀਤੀ ਜਾਏ, ਆਪ ਹੁਦਰੀ ਨਾ ਚਲਣ ਦਿਤੀ ਜਾਏ ਪਰਸਪਰ ਮਿਲਕੇ ਸਲਾਹ ਨਾਲ ਸਾਂਝੇ ਕੰਮ ਕੀਤੇ ਜਾਣ ਤਾਂ ਸੰਸਥਾ ਅਤੇ ਧਰਮ ਦਾ ਭਲਾ ਹੀ ਭਲਾ ਹੈ।

## ਸਤਿਗੁਰੂ ਜੀ ਦਾ ਯੋਗ—

ਸ੍ਰੀ ਸਤਿਗੁਰੂ ਜੀ ਸਾਡੇ ਸਭ ਦੇ ਰੂਹਾਨੀ ਸਾਈਂ ਹਨ, ਇਹਨਾਂ ਦੇ ਪ੍ਰੇਮ ਦੀਆਂ ਕਿਰਨਾਂ ਸਾਡੇ ਸਭ ਤੇ ਅਰੁਕਵੀਆਂ ਪੈਂਦੀਆਂ ਹਨ। ਜੇ ਹਜ਼ੂਰ ਦੀਆਂ ਸਲਾਹਾਂ ਨੂੰ ਆਪਣੇ ਕੰਮਾਂ ਦਾ ਅਧਾਰ ਬਣਾ ਲਈਏ ਤਾਂ ਸਾਡੀ ਸੰਸਥਾ ਸਦਾ ਪ੍ਰਫੁਲਤ ਰਹਿ ਸਕਦੀ ਹੈ। ਅਸੀਂ ਆਪਣੀਆਂ ਕਈ ਕਮਜ਼ੋਰੀਆਂ ਕਰਕੇ, ਕਈ ਵੇਰ ਇਕ ਦੂਜੇ ਲਈ ਮੁਆਫਕ ਨਹੀਂ ਵੀ ਹੋ ਸਕਦੇ। ਅਜੇਹੀਆਂ ਹਾਲਤਾਂ ਵਿਚ ਸਾਡੇ ਸਤਿਗੁਰੂ ਹੀ ਸਾਡੇ ਲਈ ਚੰਗੇ ਤੇ ਸਹੀ ਰਸਤੇ ਪੈਦਾ ਕਰ ਸਕਦੇ ਹਨ। ਸਾਡੀ ਰਾਇ ਵਿਚ ਸ੍ਰੀ ਸਤਿਗੁਰੂ ਜੀ ਦਾ ਅਫਰੀਕਾ ਵਿਚ ਸਾਲਾਨਾ ਇਕ ਦੌਰਾ ਬੜਾ ਸੁਖਾਵਾਂ ਤੇ ਚੰਗੇ ਨਤੀਜੇ ਪੈਦਾ ਕਰਨ ਵਾਲਾ ਰਹਿ ਸਕਦਾ ਹੈ ਜੇ ਸਤਿਗੁਰੂ ਜੀ ਅਤੇ ਅਫਰੀਕਾ ਨਿਵਾਸੀ ਸਜਣ ਸਾਡੀ ਅਪੀਲ ਵਲ ਧਿਆਨ ਦੇਣ ਤਾਂ ਸ੍ਰੀ ਸਤਿਗੁਰੂ ਜੀ ਦਾ ਅਗਵਾਈ (ਗਾਈਡੈਂਸ) ਸਭ ਲਈ ਇਕਸਾਰ ਹੋ ਸਕਦੀ ਹੈ, ਜੋ ਵਿਹਾਰਕ ਜਾਂ ਕੁਝ ਦੂਜੇ ਕਾਰਨਾਂ ਕਰਕੇ ਪੈਦਾ ਹੋਣ ਵਾਲੀਆਂ ਅੜਿਚਨਾਂ ਨੂੰ ਦੂਰ ਕਰਨ ਵਿਚ ਸਦਾ ਸਹਾਇਕ ਹੋਵੇਗੀ।

ਇਕ ਤਿਉਹਾਰ ਜਾਂ ਦਿਨ ਗੁਰੂ ਦਰਸ਼ਨਾਂ ਲਈ ਮੁਕਰਰ ਕਰਕੇ, ਜਾਂ ਖੁਲ੍ਹਾ ਸਮਾਂ ਰਖਕੇ (ਜਿਹੋ ਜੇਹੇ ਹਾਲਾਤ ਹੋਣ) ਅਫਰੀਕਾ ਦੇ ਵਖ ਵਖ ਸ਼ਹਿਰਾਂ ਵਿਚ ਦਰਸ਼ਨ ਮੇਲੇ ਦੇ ਪ੍ਰਬੰਧ ਕੀਤੇ ਜਾ ਸਕਦੇ ਹਨ, ਇਸ ਨਾਲ ਪਿਆਰ ਪਰਚਾਰ ਤੇ ਵਾਕਫੀਅਤ ਦਾ ਘੇਰਾ ਚੌੜਾ ਹੋਵੇਗਾ। ਤੇ ਨਾਮ- ਧਾਰੀ ਸੰਗਤ ਈਸਟ ਅਫਰੀਕਾ ਦਾ ਕਾਰਜ ਖੇਤਰ

ਵਿਸ਼ਾਲ ਤੋਂ ਵਿਸ਼ਾਲ ਤਰ ਹੁੰਦਾ ਜਾਏਗਾ।

## ਆਪਣੀ ਲੋੜ ਆਪ ਪੂਰੀ ਕਰਨ

ਸਾਡੀ ਇਹ ਵੀ ਰਾਇ ਹੈ ਕਿ ਅਫਰੀਕਾ ਵਿਚ ਨਾਮਧਾਰੀ ਪੰਥ ਦਾ ਜੋ ਘੇਰਾ ਹੁਣ ਪੈਦਾ ਹੋ ਚੁਕਾ ਹੈ ਇਸਨੂੰ ਕਾਇਮ ਰਖਣ ਅਤੇ ਵਿਸ਼ਾਲਣ ਵਾਸਤੇ ਓਥੇ ਹੀ ਪਰਚਾਰਕ ਦਲ ਪੈਦਾ ਹੋਣ। ਸੰਗੀਤ ਦੇ ਸ਼ੌਕੀਨ ਓਥੇ ਕਾਫੀ ਹਨ, ਗੁਰਬਾਣੀ ਨੂੰ ਚੰਗੇ ਤਰੀਕੇ ਨਾਲ ਗਾਉਣ ਦਾ ਅਭਿਆਸ ਕਰਕੇ ਸਿਖ ਇਤਿਹਾਸ ਤੋਂ ਵਾਕਫੀ ਲੈਕੇ ਤੇ ਨਾਮਧਾਰੀ ਇਤਹਾਸ, ਇਸ ਦੀਆਂ ਰਵਾਇਤਾਂ ਆਦਿ ਦੀ ਜਾਣਕਾਰੀ ਹਾਸਲ ਕਰਕੇ ਓਥੇ ਦੀ ਲੋੜ ਪੂਰਤੀ ਦਾ ਸ਼ਾਨਦਾਰ ਜਤਨ ਕੀਤਾ ਜਾਵੇ।

ਅਫਰੀਕਾ ਦੇ ਲੇਖਕਾਂ ਨੂੰ ਸਤਿਜੁਗ ਦੇ ਕਾਲਮ ਹਾਜ਼ਰ ਹਨ। ਸਾਨੂੰ ਬੜੀ ਖੁਸ਼ੀ ਹੋਵੇਗੀ ਜੇ ਅਫਰੀਕਾ ਵਿਚ ਪਰਚਾਰ ਦੇ ਮਸਲੇ, ਆਰਥਕ ਤੇ ਸਮਾਜਿਕ ਮਸਲਿਆਂ ਬਾਬਤ ਸੁਚਜੇ ਤਰੀਕਿਆਂ ਨਾਲ ਕੁਝ ਨ ਕੁਝ ਲਿਖਕੇ ਭੇਜਿਆ ਜਾਂਦਾ ਰਹੇ। ਸਤਿਜੁਗ ਚੂੰਕਿ ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਪਰਕਾਸ਼ਤ ਹੁੰਦਾ ਪਰਚਾ ਹੈ, ਇਸ ਲਈ ਇਸ ਵਿਚ ਪੰਥ ਹਿਤਕਾਰੀ ਸੇਵਾ ਪ੍ਰੇਮ ਤੇ ਮਿਲਵਰਤਣ ਵੀ ਵਰਤੋਂ ਵਾਲੇ ਲੇਖਾਂ ਨੂੰ ਸਦਾ ਹੀ ਤਰਜੀਹ ਦਿਤੀ ਜਾਂਦੀ ਰਹੇਗੀ। ਵਿਰੋਧ ਪੈਦਾ ਕਰਨ ਵਾਲੇ ਮਸਲਿਆਂ ਨੂੰ ਅਸੀਂ ਚੁਕਣਾ ਪਸੰਦ ਨਹੀਂ ਕਰਦੇ।

## ਇਹ ਅੰਕ—

ਪਿਛਲੇ ਬਸੰਤ ਅੰਕ ਵੇਲੇ ਅਸਾਂ ਅਫਰੀਕਾ ਅੰਕ ਦਾ ਇਕਰਾਰ ਪਾਠਕਾਂ ਨੂੰ ਦਿਤਾ ਸੀ, ਹੁਣ ਵੀ ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ ਪੂਰਾ ਹੋ ਸਕਿਆ ਹੈ। ਸਾਡੇ ਹਾਲਾਤ ਕੁਝ ਐਸੇ ਹੀ ਰਹੇ ਕਿ ਤਾਂਘ ਰਖਦਿਆਂ ਵੀ ਅਸੀਂ ਇਸ ਅੰਕ ਦਾ ਪ੍ਰਕਾਸ਼ਨ ਆਪਣੇ ਹਥ ਨਾ ਲੈ ਸਕੇ।

ਇਸ ਅੰਕ ਦੀ ਸਾਰੀ ਸਮਗਰੀ ਅਫਰੀਕੀ ਵੀਰਾਂ ਦੀ ਆਪਣੀ ਲਿਖੀ ਹੈ। ਅਸੀਂ ਉਸਨੂੰ ਜਿਉਂ ਕੀ ਤਿਉਂ ਦੇਣ ਦੀ ਕੋਸ਼ਸ਼ ਕੀਤੀ ਹੈ। ਇਸਦੇ ਪਾਠ ਨਾਲ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੈਸਾ ਪਿਆਰ ਅਫਰੀਕਾ ਵਾਸੀ ਵੀਰ ਕਰਦੇ ਹਨ ਉਸਦਾ ਝਲਕਾਰਾ ਮਾਤ੍ਰ ਮਿਲਦਾ ਹੈ। ਪਰ ਅਫਰੀਕਾ ਵਿਚ ਤਾਂ ਸਤਿਗੁਰੂ ਪਰਵਾਰ ਨਾਲ ਪਿਆਰ ਦਾ ਸਮੁੰਦਰ ਠਾਠਾਂ ਮਾਰਦਾ ਨਜ਼ਰ ਪੈਂਦਾ ਹੈ।

ਬਹੁਤ ਸਾਰੀਆਂ ਤਸਵੀਰਾਂ ਇਸ ਅੰਕ ਲਈ ਅਫਰੀਕਾ ਵਿਚੋਂ ਪਹੁੰਚੀਆਂ ਹਨ, ਪਰ ਅਸੀਂ ਕੁਝ ਚੋਣਵੀਆਂ ਹੀ ਦੇ ਸਕੇ ਹਾਂ, ਬਹੁਤ ਸਾਰੇ ਕਾਰਨਾਂ ਨੂੰ ਮੁਖ ਰਖਕੇ। ਆਸ ਹੈ ਅਫਰੀਕੀ ਵੀਰ ਤੇ ਸਾਡੇ ਪਾਠਕ ਖਿਮਾ ਹੀ ਕਰਨਗੇ।

ਪ੍ਰੰਤੂ ਸ੍ਰੀ ਸਤਿਗੁਰੂ ਜੀ ਦੀ ਪ੍ਰਥਮ ਤਸਵੀਰ ਸਾਡੀਆਂ ਸਾਰੀਆਂ ਭੁਖਾਂ ਦੂਰ ਕਰ ਦੇਣ ਵਾਲੀ ਹੈ ਤੇ ਇਹ ਤਸਵੀਰ ਹੀ ਹੈ ਜਿਸ ਚੋਂ ਇਕ ਨਹੀਂ ਹਜ਼ਾਰਾਂ ਹੋਰ ਤਸਵੀਰਾਂ ਝਲਕਦੀਆਂ ਨਜ਼ਰ ਆ ਸਕਣਗੀਆਂ।

ਏਡੀ ਦੇਰ ਬਾਦ ਇਹ ਨੰਬਰ ਆਪਦੇ ਹਥਾਂ ਵਿਚ ਪਹੁੰਚਾਂਦਿਆਂ ਅਸੀਂ ਏਸੇ ਗਲ ਨਾਲ ਸੁਰਖਰੂ ਹੋ ਸਕਦੇ ਹਾਂ ਕਿ ਜੇ ਇਸ ਵਾਰ ਮਹਾਨ ਸ਼ਾਨਦਾਰ ਅਫਰੀਕਾ ਦੇ ਹੌਲੇ ਦਾ ਵਰਨਣ ਪਾਠਕਾਂ ਪਾਸ ਨਾ ਪੁਜਦਾ ਤਾਂ ਇਹ ਅੰਕ ਕਿਡਾ ਅਧੂਰਾ ਰਹਿੰਦਾ— ਇਸ ਅਧੂਰਾਪਣ ਨੂੰ ਪੂਰਾ ਕਰਦਿਆਂ ਇਸ ਦੇਰ ਦਾ ਜਰਨਾ ਚੰਗਾ ਹੀ ਜਾਣਾ ਜਾਣਿਆ ਜਾ ਸਕਦਾ ਹੈ।

ਆਪਣੇ ਦਿਆਲੂ ਪਾਠਕਾਂ ਦੀ ਸ਼ੁਭ ਇਛਾ ਮੰਗਦਿਆਂ— ਪ. ਸ. ਕ.



# ਅਫਰੀਕਾ ਮਹਾਂਦੀਪ ਦੀ ਸੰਖੇਪ ਜਾਣ ਪਛਾਣ

ਇਹ ਲਿਖਣ ਦੀ ਜ਼ਰੂਰਤ ਪ੍ਰਤੀਸ ਇਸ ਲਈ ਹੋਈ ਹੈ ਕਿ ਜਿਸ ਧਰਤੀ ਨੂੰ ਸਤਿਗੁਰੂ ਜੀ ਨੇ ਆਪਣੇ ਪਾਵਨ ਚਰਨ ਪਾਕੇ ਪਵਿਤ੍ਰ ਕੀਤਾ ਹੈ ਅਤੇ ਯਾਂ ਜਿਸ ਧਰਤੀ ਦੇ ਬਣ, ਪਰਬਤ, ਪਸ਼ੂ, ਪੰਛੀ ਆਪਣੇ ਪੂਰਬ ਭਾਗਾਂ ਨਾਲ ਜੈਸੇ, ਪੂਰਬ ਕਰਮ ਅੰਕੁਰ ਜਬ ਪ੍ਰਗਟਿਓ ਭੇਟਿਓ ਰਸਕ ਪੁਰਖ ਬੈਰਾਗੀ, ਦਾ ਦਰਸ਼ਣ ਕਰਕੇ ਜਨਮ ਸਫਲਾ ਕਰ ਗਏ ਹੋਣ, ਓਨਾਂ ਜੀਵਾਂ ਦੀ ਉਪਮਾਂ ਤਾਂ ਕਹੀ ਨਹੀਂ ਜਾਂਦੀ ਫਿਰ ਬੀ ਜਿਥੇ ਓਹ ਵਸਦੇ ਹੋਣ ਓਸ ਥਾਂ ਦਾ ਵਰਨਣ ਇਕ ਮਨੋ ਰੋਚਕਤਾ ਅਤੇ ਸਤ ਸੰਗੀਆਂ ਲਈ ਲਾਭ ਕਾਰੀ ਹੁੰਦਾ ਹੈ। ਕਿਉਂਕਿ ਮਹਾਂ ਵਾਕ ਹੈ :

"ਸਾ ਧਰਤ ਭਈ ਹਰਿਆਵਲੀ, ਜਿਥੈ ਮੇਰਾ ਸਤਿਗੁਰ ਬੈਠਾ ਆਇ।
ਸੇ ਜੰਤ ਭਏ ਹਰੀਆਵਲੇ, ਜਿਨੀ ਮੇਰਾ ਸਤਿਗੁਰ ਦੇਖਿਆ ਜਾਇ।

ਸ਼ਾਸਤਰਾਂ ਦੇ ਮਤਿ ਅਨੁਸਾਰ ਸਾਰੀ ਧਰਤੀ ਦੇ ਨੌ ਖੰਡ–ਟੁਕੜੇ–ਹਨ। ਜੈਸਾ–ਬਾਬੇ ਡਿਠੀ ਪ੍ਰਿਥਮੀ ਨਵੇਂ ਖੰਡ ਜਿਥੈਂ ਤੱਕ ਆਹੀ ॥ (ਭਾ: ਗੁ:) ਪਰ ਬੜੇ ਮਹਾਂ ਦੀਪ (ਯਾ ਟਾਪੂ) ਪੰਜ ਹੀ ਮੰਨੇ ਗਏ ਹਨ ਜਿਵੇਂ ਏਸ਼ੀਆ, ਯੂਰਪ, ਅਫਰੀਕਾ, ਅਮਰੀਕਾ, ਅਸਟਰੇਲੀਆ। ਅਫਰੀਕਾ ਇਕ ਮਹਾਂਦੀਪ ਹੈ, ਇਸ ਵਿਚ ਉਤ੍ਰੀ ਅਫਰੀਕਾ. ਮਾਰੂਥਲਮਿਸਰ,ਸੂਡਾਨ, ਐਬੇਸੀਨੀਆਂ,ਪੂਰਬੀਅਫਰੀਕਾ ਸਮਾਲੀਲੈਂਡ, ਦਖਣੀ ਅਫਰੀਕਾ. ਪਛਮੀ ਅਫਰੀਕਾ, ਬਿਲਜੀਅਸ ਕੋਂਗੋ, ਸਾਹਲ ਗੱਨੀ। ਪੂਰਬੀ ਅਫਰੀਕਾ ਵਿਚ, ਕੀਨੀਆਂ ਕਲੋਨੀ, ਯੁਗੰਡਾ, ਟਾਂਗਾ–ਨੀਕਾ ਨਿਆਸਾ ਲੈਂਡ ਮੋਜ਼ਮ ਬੀਕ, ਸਮਾਲੀ ਲੈਂਡ ਹਨ ਏਹ ਮਹਾਂ ਦੀਪ ਬੜਾ ਉਪਜਾਊ ਤੇ ਚੋਖੀ ਉਨਤੀ ਕਰਨ ਵਾਲਾ ਦੇਸ਼ ਹੈ।

## ਸੁਹੇਲੀ ਭਾਸ਼ਾ ਦੀ ਉਤਪਤੀ

ਪੂਰਬੀ ਅਫਰੀਕਾ ਵਿਚ ਆਮ ਕਰਕੇ ਸੁਹੇਲੀ ਭਾਸ਼ਾ ਬੋਲੀ ਜਾਂਦੀ ਹੈ। ਉਂਞ ਤਾਂ ਹਰੇਕ ਕਬੀਲੇ ਦੀ ਆਪਣੀ ੨ ਬੋਲੀ ਹੈ। ਪਰ ਸਾਂਝੀ ਭਾਸ਼ਾ ਸੁਹੇਲੀ ਹੀ ਹੈ। ਇਸਦਾ ਵਿਕਾਸ ਅਰਬੀ ਤੋਂ ਹੈ ਮੁੰਬਾਸਾ ਬੰਦਰਗਾਹ ਇਸਦਾ ਮੁਢਹੈ। ਜਿਨਾਂ ਅਰਬਾਂ ਨੇ ਅਫਰੀਕਨ ਔਰਤਾਂ ਨਾਲ ਵਿਆਹ ਕਰ ਲਏ ਸਨ ਉਨਾ ਦੀ ਸ਼ੰਤਾਨ ਸੁਹੇਲੀ ਅਖਵਾਂਦੀ ਹੈ।

ਸੁਹੇਲੀ ਦੀ ਗਿਣਤੀ ਇਸ ਪ੍ਰਕਾਰ ਹੈ:– ਮੋਜਾ (੧) ਬੀਹਲੀ (੨) ਟਾਟੂ (੩) ਈਨੇ (੪) ਠਾਨੂੰ (੫) ਸੀਤਾ (੬) ਸਾਹਬਾ (੭) ਨਾਂਹਨੇ (੮) ਤੀਸਾ (੯) ਕੁਹਮੀ (੧੦) ਸ਼ਰੀਹਣੀ (੨੦) ਸਲਾ ਸੀਹਣੀ (੩੦) ਅਰਬਾਈਨੇ (੪੦) ਹਮੇਸੀਨੀ (੫੦) ਸਟੀਹਨੀ (੬੦) ਸਬੂਈਨੀ (੭੦) ਤਮਾਂ ਨੀਹਨੀ (੮੦) ਤੀਸਾਟੀਨੀ (੯੦) ਮੀਆਂ (੧੦੦) ਐਲਫੂ (ਹਜ਼ਾਰ) ੧੦੦੦। ਹੋਰ ਕੁਛ ਨਾਮ ਇਹ ਹਨ। ਭੋਜਨ ਨੂੰ (ਚਕੂਲਾ) ਆਜਾ ਨੂੰ (ਕੂਜਾ) ਸੌਣ ਨੂੰ (ਲਾਹਲਾ) ਬੈਠਣ ਨੂੰ (ਖਤੀ) ਖਲੋਣ ਨੂੰ (ਸਿਮਾਮਾਂ) ਹਾਂ ਨੂੰ (ਡੀਓ) ਜਾਣੇ ਨੂੰ (ਕੋਇਡਾ) ਬੜੇ ਅਮੀਰਨੂੰ (ਬਾਨਾ ਕੂਬਾ) ਗ੍ਰੀਬ ਨੂੰ (ਮਸ-ਕੀਨੀ) ਰੱਬ ਨੂੰ (ਮੁੰਗੋ) ਆਦਕ ਸ਼ਬਦ ਵਰਤੀਦੇ ਹਨ। ਅੱਜ ਕਲ ਸਾਰੇ ਯਸੂ ਮਸੀਹ ਦੇ ਪੈਰੋਕਾਰ ਹੁੰਦੇ ਜਾ ਰਹੇ ਹਨ।

ਮਹਾਂ ਦੀਪ ਸਾਰੇ ਦਾ ਸਾਰਾ (ਬਿਨਾਂ ਉਤ੍ਰੀ ਖੰਡ ਦੇ) ਕਾਲੀ ਨਸ ਲਾ ਘਰ ਹੈ। ਇਹਨਾਂ ਦੇ ਛੋਟੇ ੨ ਗੁੰਝਲ ਦਾਰ ਵਾਲ ਮੋਟੇ ਬੁਲ ਫੀਨਾਂ ਨਕ ਚਿਪਟਿਆ ਹੋਇਆ ਮਥਾ। ਮਾਸ ਸ਼ਰਾਬ ਅਤੇ ਤਮਾਕੂ ਦੇ ਆਦੀ ਹਨ। ਬਿਨਾਂ ਆਪਣੇ ਕਬੀਲੇ ਦੇ ਹੋਰ ਕਿਸੇ ਦੇ ਵਫਾਦਾਰ ਨਹੀਂ।

ਨੈਰੋਬੀ ਈਸਟ ਅਫਰੀਕਾ ਦੀ ਰਾਜ ਧਾਨੀ ਹੈ ਏਸ ਮੱਧ ਪ੍ਰਾਂਤ ਦੇ ਵਸੰਦੇ ਨਿਕੂਈਓ ਕਬੀਲੇ ਦੇ ਹਨ, ਏਹ ਬੜੇ ਉਦਮੀ ਤੇ ਲੜਾਕੇ ਹਨ। ਮਾਰ ਧਾੜ ਕਰਨੀ ਤਾਂ ਇਨਾ ਲਈ ਮਮੂਲੀ ਕੰਮ ਹੈ। ਹੋਰ ਕੰਮ ਬੀ ਛੇਤੀ ਸਮਝ ਜਾਂਦੇ ਹਨ। ਆਮ ਕਰਕੇ ਭਾਰਤੀ ਲੋਗਾਂ ਦੇ ਘਰਾਂ ਵਿਚ ਨੌਕਰੀ ਕਰਦੇ ਸਨ। ਮਾਊ ਮਾਊ ਮੂਵ ਮਿੰਟ ਵਿਚ ਸਭ ਤੋਂ ਵਡਾ ਹਿਸਾ ਇਨਾਂ ਨੇ ਲਿਆ।

ਅਜ ਕਲ ਕਕੂਈਓ ਕਬੀਲੇ ਨੂੰ ਨੈਰੋਬੀ ਸ਼ੈਹਰ ਵਿਚ ਬਿਨਾਂ ਪਰਮਿਟਤੇਨਹੀਂਜਾਣਦਿਤਾ ਜਾਂਦਾ। ਨੈਰੋਬੀ ਵਿਚ ਇਨਾ ਦੀ ਜਗਾ ਮਖਾਂਬਾ, ਜਲੂਓ ਮੇਰੂ ਆਦਿ ਕੌਮਾਂ ਕੰਮ ਕਰਦੀਆਂ ਹਨ। ਕਿਕੂਈਓ ਕਿਤੇ ੨ ਹਨ।

ਕੀਨੀਆਂ ਕਾਲੋਨੀ ਪੂਰਬੀ ਅਫਰੀਕਾ ਵਿਚ ਸਥਾਪਿਤ ਹੈ। ਇਸਦੇ ਪੂਰਬ ਵਿਚ ਹਿੰਦ ਮਹਾਂ ਸਾਗਰ। ਹੈ ਉਤ੍ਰ ਪੂਰਬ ਵਲ ਸਮਾਲੀ ਲੈਂਡ ਉਤ੍ਰ ਵਿਚ ਐਸੈਸੀਨੀਆਂ, ਪਛਮ ਵਿਚ ਯੁਗੰਡਾ ਪ੍ਰੋਟੈਕ-ਟੋਰੇਟ, ਅਤੇ ਝੀਲ ਵਿਕਟੋਰੀਆ ਨਿਆਜ਼। ਦਖਣ ਵਿਚ ਟਾਂਗਾ ਨੀਕਾ ਹੈ। ਧਰਤੀ ਦੀ ਮੱਧ ਰੇਖਾ ਇਸ ਦੇਸਦੇ ਵਿਚਕਾਰ ਦੀ ਗੁਜਰਦੀ ਹੈ।

## ਨਾਉਂ ਦਾ ਕਾਰਨ

ਇਸ ਦੇਸ਼ ਦਾ ਨਾਉਂ ਪਹਿਲੇ ਬਰਟਿਸ਼ ਅੰਗਰੇਜ਼ੀ ਪੂਰਬੀ ਅਫਰੀਕਾ ਸੀ ਜਦ ਇਸਨੂੰ ਸੰਨ ੧੯੨੦ ਈਸਵੀ ਵਿਚ ਸ਼ਾਹੀ ਨਵੀਆਂ ਵਸਤੀਆਂ ਵਿਚ ਦਾਖਲ ਕੀਤਾ ਤਾਂ ਇਸਦਾ ਨਾਉਂ ਕੀਨੀਆਂ ਕਾਲੋਨੀ ਅਰਥਾਤ ਕੀਨੀਆਂ ਪ੍ਰਬਤ ਦੀ ਵਸੋਂ ਰੱਖ ਦਿਤਾ।

ਹਿੰਦ ਮਹਾਂ ਸਾਗਰ ਦੇ ਪਾਸੇ ਇਸ ਦੇਸ ਦੇ ਤੱਟ (ਕਿਨਾਰੇ) ਦਾ ਦਸ ਮੀਲ ਤੀਕ ਚੌੜਾ ਕਿਨਾਰਾ, ਪੱਟੀ ਦੀ ਪੱਟੀ ਤੇ ਲਾਮੂ ਮਾਂਡਾ, ਮਾਟਾ ਅਤੇ ਸੀਵਾਂ ਦੀਪ, ਜੰਜ਼ੀ ਵਾਰ ਦੇ ਸੁਲਤਾਨ ਦੀ ਮਾਲਕੀ ਹਨ, ਪਰ ਕੀਨੀਆਂ ਰਾਜ ਪ੍ਰਬੰਧ ਤੇ ਰਖ-ਵਾਲੀ ਹੇਠ ਹੋਣ ਕਰਕੇ ਇਸ ਨੂੰ ਕੀਨੀਆਂ ਪ੍ਰੋਟੈ-ਕਟੋ ਰੇਟ ਕਿਹਾ ਜਾਂਦਾ ਹੈ।

ਕੀਨੀਆਂ ਕਾਲੋਨੀ ਦਾ ਖੇਤਰ ਫਲ (ਏਰੀਆ) ੨ ਲਖ ਵਰਗ ਮੀਲ ਹੈ। ਕੀਨੀਆਂ ਪ੍ਰਬਤ ਇਸ ਦੇਸ ਵਿਚ ਸਭ ਤੋਂਉਚਾ੧੭੦੪੦ਫੁਟਹੈਮੱਧਰੇਖਾਤੋਂ ਏਹ ਥੋੜੇ ਮੀਲ ਦੱਖਣ ਵਲ ਹੈ। ਇਸਦੇ ਨਾਉਂ ਤੇ ਇਸ ਦੇਸ਼ ਦਾ ਨਾਉਂ ਹੈ। ਚੋਟੀ ਸਦਾ ਬਰਫ ਨਾਲ ਢਕੀ ਰਹਿੰਦੀ ਹੈ। ਚੋਟੀ ਉਪਰ ਪੂਰਬ ਵਲ ਇਕ ਛੋਟੇ ਜੇਹੇ ਸ੍ਰੋਵਰ ਵਿਚ ਸੌ ਗਜ ਦਾ ਬਰਫ ਦਾ ਟੁਕੜਾ ਸਦਾ ਤਰਦਾ ਰਹਿੰਦਾ ਹੈ। ਕੀਨੀਆਂ ਕਲੋਨੀ ਅਧੇ ਤੋਂ ਵਧ ਪਰਬਤੀ ਦੇਸ਼ ਹੈ।

## ਪ੍ਰਸਿਧ ਸਰੋਵਰ

ਨਕੋਰੋ, ਨੈਰੋਬੀ ਤੋਂ ੯੫ ਮੀਲ ਪਛਮ ਵਲ ਹੈ। ਰਸਤੇ ਵਿਚ ਨਿਵਾਸਾ ਗਿਲ ਗਿਲ (ਏਥੇ ਦੁਧ ਮਲਾਈ ਮਖਣ ਦੇ ਡੇਰੀ ਫਾਰਮ ਹਨ। ਨਨਯੋਕੀ ਮੇਰੂ ਤੇ ਹੋਰ ਥਾਂਵੀ ਵੀ ਹਨ) ਆਦਿ ਟਾਊਨ ਔਂਦੇ ਹਨ। ਨਿਵਾਸਾ ਨਾਮ ਦਾ ਸਰੋਵਰ-(ਲੇਕ) ੧੨ ਮੀਲ ਲੰਮਾਂ ਤੇ ੯ ਮੀਲ ਚੌੜਾ ਹੈ। ਚੌਫੇਰੇ ੫੧ ਮੀਲ ਲਮੀ ਸੜਕ ਹੈ ਜੋ ਚਰਾਂਦਾਂ ਤੇ ਛਾਪਿਆਂ (ਫਾਰਮਾਂ) ਵਿਚੀਂ ਲੰਘਦੀ ਹੈ। ਇਸ ਸਰੋਵਰ ਦਾ ਭਾਂਵੇਂ ਨਿਕਾਸ ਨਹੀਂ ਪਰ ਪਾਣੀ ਮਿਠਾ ਹੈ। ਦਰਿ ਆਈ ਘੋੜੇ ਇਸ ਵਿਚ ਬਹੁਤ ਹਨ।

ਨਕੋਰੋ ਬੀ ਸਰੋਵਰ ਹੈ ਇਸਦੇ ਆਲੇ ਦੁਆਲੇ ਪਰਬਤ ਹਨ ਪਾਣੀ ਖਾਰਾ ਹੈ ਉਤਰਾਈ ਉਪਰ

ਚਰਾਂਦਾਂ ਬਹੁਤ ਹਨ ਮਕਈ ਵੀ ਬਹੁਤ ਹੁੰਦੀ ਹੈ।

## ਬਾਂਰਿੰਗ ਸਰੋਵਰ

ਨਕੋਰੋ ਤੋਂ ੭੨ ਮੀਲ ਦੂਰ ੧੯ ਮੀਲ ਲੰਮਾ ਤੇ ੧੦ ਮੀਲ ਚੌੜਾ ਹੈ। ਕਾਮਾਸੀਆਂ ਪਹਾੜ ਤੇ ਲੈਕੀਪੀਆ ਮੈਦਾਨ ਦੀਆਂ ਨਦੀਆਂ ਇਸ ਵਿਚ ਡਿਗਦੀਆਂ ਹਨ। ਜਲ ਜੀਵ ਦੇ ਬਹੁਤ ਹਨ। ਚੌਫੇਰੇ ਹੋਰ ਬੀ ਜੰਗਲੀ ਪਸ਼ੂ ਬਹੁਤ ਹਨ। ਇਸਦੇ ਰਾਹ ਵਿਚ ਨੀਵੀਂ ਮੋਲੋ ਦਾ ਪ੍ਰਗਣਾ ਬਹੁਤਾ ਉਪ-ਜਾਊ ਹੈ।

## ਮਗਾਦੀ ਸਰੋਵਰ

ਮਸਾਈ ਪਰਗਣੇ ਵਿਚ ਇਕ ਐਸਾ ਸਰੋਵਰ ਹੈ ਜਿਸਦੀ ਤਹਿ ਜ਼ਮੀਨ ਤੀਹ ਮੀਲਦੀ ਲੰਬਾਈ ਵਿਚ ੧੦ ਫੁਟ ਡੂੰਘਾ ਸੋਢਾ ਮਿਲਦਾ ਹੈ।

## ਕਿਕੂਈਓ ਸਰੋਵਰ

ਧਰਤੀ ਦੇ ਹੇਠ ਬਹੁਤ ਛੋਟਾ ।ਮਠੇ ਪਾਣੀ ਦਾ ਸਰੋਵਰ ਹੈ। ਜਿਥੋਂ ਨੈਰੋਬੀ ਨੂੰ ਪਾਣੀ ਪਹੁੰਚਾਇਆ ਗਿਆ ਹੈ। ਪਾਣੀ ਦੇ ਉਪਰ ਮਿਟੀ ਦੀ ਤਹਿ ਤੇ ਘਾਹ ਜੰਮਿਆਂ ਹੋਇਆ ਹੈ ਉਤੇ ਫਿਰਨ ਨਾਲ ਤਹਿ ਹਿਲਦੀ ਹੈ। ੧੯੫੩ ਦੇ ਦੌਰੇਸ੍ਰੀਸਤਿਗੁਰੂ ਜੀ ਵੀ ਏਥੇ ਗਏ ਸਨ। ਛੋਟੇ ੨ ਸਰੋਵਰ ਹੋਰ ਵੀ ਬਹੁਤ ਹਨ। ਇਕ ਨਕੋਰੋ ਦੇ ਰਸਤੇ ਤੇ ਅਧ ਕੁ ਵਿਚ ਜਾਕੇ ਸੜਕ ਤੋਂ ੨ ਕੂ ਮੀਲ ਦੀ ਵਿਥ ਤੇ ਕਿਜਾਬੀ ਨਾਮ ਦੀ ਪਹਾੜੀ ਹੈ। ਇਹ ੯੭੫੯ ਮੀਲ ਉਚੀ ਹੈ ਵਿਚੋਂ ਗਰਮ ਪਾਣੀ ਨਿਕਲਦਾ ਹੈ ਅੱਜ ਕਲ ਨੌਣ ਲਈ ਨਲਕੇ ਲਾਏ ਹੋਏ ਹਨ। ਹੋਰ ਕੀਨੀਆਂ ਵਿਚ ਜੁਆਲਾ ਮੁਖੀ ਪਹਾੜ ਵੀ ਬਹੁਤ ਹਨ।

**ਰੁਤਾਂ**—ਜੂਨ ਤੋਂ ਦਸੰਬਰ ਤਕ ਅਫ-ਰੀਕਾ ਦੇ ਪੂਰਬੀ ਤੱਟ ਤੋਂ ਭਾਰਤ ਵਰਸ਼ ਵੱਲ ਪੌਣ ਵਡੇ ਜੋਰ ਨਾਲ ਚਲਦੀ ਹੈ। ਤੇ ਦਸੰਬਰ ਤੋਂ ਜੂਨ ਤੀਕ ਓਧਰੋਂ ਅਫਰੀਕਾ ਵਲ ਇਨਾਂ ਹਵਾਵਾਂ ਨੂੰ ਮੌਸਮੀਂ ਹਵਾਵਾਂ (ਮੌਨ ਸੂਨ) ਕਹਿੰਦੇ ਹਨ।

**ਬਰਖਾ**—ਦਖਣ ਪਛਮੀ ਮੌਨਸੂਨ ਪੌਣ ਤਟੇ ਉਪਰ, ਵਡੀ ਬਰਖਾ ਮਾਰਚ ਤੋਂ ਮਈ ਤਕ ਵਸਦੀ ਹੈ। ਛੋਟੀ ਬਰਖਾ ਅਕਤੂਬਰ ਤੇ ਨਵੰਬਰ ਵਿਚ ਹੁੰਦੀ ਹੈ। ਦਸੰਬਰ ਤੋਂ ਮਾਰਚ ਤੀਕ ਖੁਸ਼ਕ ਰੁਤ ਆ ਜਾਂਦੀ ਹੈ, ਤੇ ਗਰਮੀ ਬਹੁਤ ਪੈਂਦੀ ਹੈ। ਬਹੁਤੇ ਠੰਢੇ ਮਹੀਨੇ ਜੂਨ ਤੋਂ ਸਤੰਬਰ ਤੀਕ ਹਨ। ਏਹ ਦੇਸ਼ ਹਨੇਰੀ ਤੇ ਮੁੰਤਕੇ ਤੋਂ ਬਾਹਰ ਹੈ। ਐਲਡੋ ਰੇਟ ਦਾ ਪ੍ਰਗਣਾ ਅਰੋਗਤਾ ਬਖਸ਼ਣ ਵਾਲਾ ਹੈ।

**ਲਕੜੀ**—ਇਸ ਦੇਸ ਵਿਚ ਬਣ ਸਰਕਾਰ ਦੇ ਮਹਿਕਮਾਂ ਜੰਗਲਾਤ ਦੀ ਦੇਖ ਭਾਲ ਹੇਠ ਹਨ ਇਹਨਾਂ ਦਾ ਕੰਮ ਰੁਖ ਕਟਣੇ ਤੇ ਯੋਗ ਥਾਵਾਂ ਤੇ ਲੌਣੇ ਆਦਿਕ ਹੈ। ਪਰਬਤੀ ਜੰਗਲਾਂ ਵਿਚ ਕਈ ਤ੍ਰਾਂ ਦੀ ਲਕੜੀ ਹੁੰਦੀ ਹੈ। ਸੀਡਰ ਵਧੀਆ ਭਾਂਤ ਦੀ ਪੈਨਸਿਲਾਂ ਬਣੌਣ ਦੇ ਬਹੁਤੀ ਕੰਮ ਔਂਦੀ ਹੈ। ਇਹ ਹੌਲੀ ਤੇ ਹੰਢਣ ਸਾਰ ਹੁੰਦੀ ਹੈ। ਪਾਣੀ ਵਿਚ ਵੀ ਖਰਾਬ ਨਹੀਂ ਹੁੰਦੀ। ਹੋਰ ਕੈਂਫਰ (ਮੁਸ਼ਕ ਕਾਫੂਰ, ਮਛਰਾਗੀ ਮਹਾਗਣੀ ਮਨੋਂ ਮਵੂਲੀ ਆਦਿ। ਪੋਡੋ ਸਾਈਪਰੇਸ ਵਲੈਤੀ ਬੀਜ ਹਨ।

**ਸਾਹਲੀ ਬਣ**—ਦਰਯਾਵਾਂ ਦੇ ਲਾਗੇ ਲਾਗੇ ਤੇ ਵਿਕਟੋਰੀਆ ਸਰੋਵਰ ਤੇ ਹਿੰਦ ਮਹਾਂ ਸਾਗਰ ਦੇ ਆਸ ਪਾਸ ਹਨ। ਇਨਾਂ ਜੰਗਲਾਂ ਵਿਚ ਰਬੜ, ਆਬਨੂਸ ਤੇ ਮਰੋਗੋ ਦੇ ਦਰਖ਼ਤ ਹਨ ਵਲੀਆਂ [ਪੋਲਜ਼] ਵੀ ਇਨਾਂ ਜੰਗਲਾਂ ਵਿਚੋਂ ਮਿਲਦੀਆਂ ਹਨ।

**ਸੜਕਾਂ**—ਸਭ ਤੋਂ ਵਡੀ ਸੜਕ ਮੁਬਾਸੇ ਤੋਂ ਰੇਲਦੀ ਲਾਈਨ ਦੇ ਨਾਲ ਨਾਲ ਇਸ ਦੇਸ਼ ਦੇ ਅੰਦਰ ਆ ਜਾਂਦੀ ਹੈ। ਨੈਰੋਬੀ ਤੋਂ ਏਹ ਸੜਕ ਕੀਨੀਆਂ ਪਰਬਤ ਨੂੰ ਗਈ ਹੈ। ਇਕੋ ਰਾਹ ਅਰੂਸੇ (ਟਾਂਗਾ ਨੀਕਾ) ਨੂੰ ਵੀ ਗਿਆ ਹੈ। ਨਿਜਾਬੀ ਤੋਂ ਲਿਲ ਗੋਰੀ ਨਾਮੇ ਸੋਨੇ ਦੀਆਂ ਖਾਨਾਂ ਵਲ ਸੜਕ ਜਾਂਦੀ ਹੈ ਨਿਵਾਸੇ ਤੋਂ ਐਬ੍ਰਡੇਰ ਦੇ ਪਰਬਤ ਦੇ ਉਪਰ ਦੀ ਕੀਨੀਆਂ ਪਰਬਤ ਨੂੰ ਵੀ ਰਾਹ ਜਾਂਦਾ ਹੈ। ਗਿਲ ੨ ਤੋਂ ਰੁਮ ਰੂਟੀ ਨੂੰ ਬੀ ਇਕੋ ਸੜਕ ਜਾਂਦੀ ਹੈ। ਲੂਬਵਾ ਤੋਂ ਕਰੀਚੋ ਨੂੰ ਵੀ ਇਕ ਸੜਕ ਜਾਂਦੀ ਹੈ। ਕਸੰਮੋ ਤੋਂ ਮਮਯਾਸ, ਮਾਲਾ, ਕਿਸੀ ਤੇ ਮੰਬਾਲੀ ਤੇ ਹੋਰ ਛੋਟੇ ਛੋਟੇ ਗਰਾਵਾਂ ਵਲ ਸੜਕਾਂ ਜਾਂਦੀਆਂ ਹਨ।

**ਰੇਲਵੇ**—ਇਸ ਦੇਸ਼ ਦੀ ਰੇਲਵੇ ਦਾ ਨਾਉਂ ਪਹਿਲਾਂ ਕੀਨੀਆਂ ਯੁਗੰਡਾ ਰੇਲਵੇ ਸੀ ਹੁਣ ਈਸਟ ਅਫਰੀਕਾ ਰੇਲਵੇ ਹੈ। ਰੇਲ ਦੀ ਮੇਨ ਲਾਈਨ ਮੰਬਾਸਾ ਬੰਦਰਗਾਹ ਹਿੰਦ ਮਹਾਂ ਸਾਗਰ ਤੋਂ ਨੈਰੋਬੀ ਨਕੋਰੋ ਦੇ ਰਾਹ ਕਿਕੂਈਓ ਪਰਗਣੇ ਤੇ ਰਿੱਫ਼ਟ ਵੈਲੀ ਵਿਚਦੀ ਲੰਘਦੀ ਹੋਈ ਉਆ ਸੀਨੇ ਗਿਸ਼ੂ ਨਾਮੀ ਤਿਰਾਈ ਦੇ ਇਕੇ ਵਡੇ ਪਰਗਣੇ ਚੋਂ ਲੰਘ ਅਗੇ ਯੁਗੰਡਾ ਦੇਸ਼ ਦੇ ਜੀ ਜਾ, ਕੰਪਾਲਾ ਆਦਿਕ ਸ਼ੈਹਰਾਂ ਵਲ ਚਲੀ ਗਈ ਹੈ। ਏਹ ਰੇਲ ਲਾਈਨ ੬੮੦ ਮੀਲ ਲੰਬੀ ਹੈ।

## ਪ੍ਰਸਿਧ ਰੇਲਵੇ ਸਟੇਸ਼ਨ

ਕੀਨੀਆਂ ਯੁਗੰਡਾ ਰੇਲਵੇ ਦੇ ਪ੍ਰਸਿਧ ਸਟੇਸ਼ਨ ਏਹ ਹਨ, ਮੁਬਾਸਾ ੧੨੬ ਫੁਟ ਦੀ ਉਚਾਈ ਤੇ ਬੰਦਰ ਗਾਹ ਤੇ ਸਟੇਸ਼ਣ ਹੈ। ਅੰਬ੍ਰਾਕੀ ਵਿਚ ਰੇਲਵੇ ਦੀ ਵਰਕ ਸ਼ਾਪ ਹੈ। ਇਸਦੀ ਵਸੋਂ ਮੁੰਬਾਸਾ ਦੀਪ ਉਪਰ ਹੈ।

**ਮਜੇਰਸ**-ਏਥੇ ਗੰਨਾ ਬਹੁਤ ਹੁੰਦਾ ਹੈ ਕਾਰਖਾਨੇ ਵੀ ਹਨ ਮੁੰਬਾਸੇ ਤੋਂ ਏਥੇ ਨੂੰ ਦਿਨ ਵਿਚ ਦੋ ਵੇਰਾਂ ਲੋਕਲ ਟਰੇਨ ਚਲਦੀ ਹੈ।

**ਵੋਈ**-੧੮੩੪ ਫੁਟ ਉਚਾਈ ਤੇ ਹੈ। ਮੋਸੀ, ਟਾਂਗਾ ਨੀਕਾ ਲਾਈਨ ਲਈ ਜੰਕਸ਼ਨ ਸਟੇਸ਼ਣ ਹੈ। ਪੌਣ ਪਾਣੀ ਏਥੋਂ ਦਾ ਹਾਨੀ ਕਾਰਕ ਸਮਝਿਆ ਗਿਆ ਹੈ।

**ਸੁਲਤਾਨ ਹਾਮੂਦ**—ਸਾਹਲੀ ਜ਼ਮੀਨਾਂ ਵਾਲਾ ਪ੍ਰਗਣਾਂ ਏਥੋਂ ਤੀਕ ਹੈ ਅਗੇ ਪਹਾੜੀ ਪ੍ਰਗਣਾਂ ਚਲਦਾ ਹੈ।

**ਕਨੋਜਾ**—੫੪੨ ਫੁਟ ਉਚਾਈ ਤੇ ਹੈ ਮਸਾਡੀ ਲਾਈਨ ਲਈ ਜੰਕਸ਼ਨ ਸਟੇਸ਼ਣ ਹੈ।

**ਨੈਰੋਬੀ**-ਮੁੰਬਾਸਾ ਬੰਦਰ ਗਾਹ ਤੋਂ ਪੰਜ ਹਜ਼ਾਰ ਚਾਰ ਸੋ ਬਵੰਜਾ ਫੁਟ ਉਚਾਈ ਤੇ ਹੈ ਨੰਨ-ਯੋਕੀ ਲਈ ਜੰਕਸ਼ਨ ਸਟੇਸ਼ਨ ਹੈ। ਰੇਲਵੇ ਦਾ ਹੈੱਡ ਆਫਸ, ਸਟੋਰ ਤੇ ਸ਼ੈੱਡ ਵੀ ਏਥੇ ਹਨ ਦੇਸ ਦੀ ਰਾਜਧਾਨੀ ਤੇ ਕੇਂਦਰ ਅਸਥਾਨ ਹੋਣ ਦੇ ਕਾਰਣ ਵਡਾ ਪ੍ਰਸਿਧ ਹੈ।

**ਕੁਬੇਟੇ**-ਨੈਰੋਬੀ ਤੋਂ ੧੭ ਮੀਲ ਹੈ ਸਰ-ਕਾਰੀ ਲੈਬਾਰੇਟਰੀ। ਖੇਤੀ ਵਾੜੀ ਦੇਮੈਹਕਮੇ ਵਲੋਂ ਫਾਰਮ, ਪੁਰਾਣੇ ਵਸਨੀਕਾਂ ਲਈ ਸ਼ਿਲਪ ਵਿਦਿਆ ਦਾ ਟਰੇਨਿੰਗ ਸਕੂਲ, ਯੂਰਪੀਨ ਲੜਕਿਆਂ ਲਈ ਪ੍ਰਿੰਸ ਔਫ ਵੇਲਜ਼ ਸਕੂਲ ਤੇ ਬੇ ਤਾਰ ਬਰਕੀ (Wireless Tele Graphy) ਦੇ ਦਫਤਰ ਵੀ ਏਥੇ ਹਨ।

ਇਸਤੋਂ ਅਗੇ ਐਸਕਾਰਪਮਿੰਟ ਕਿਜਾਬੀ ਨਿਵਾਸਾ ਨਕੋਰੋ ਟੰਬੋਰਾ ਐਲਡੋਰੇਟ, ਟਰਬੋ ਆਦਿਕ ਸਟੇਸ਼ਣ ਹਨ। ਅਗੋਂ ਲਾਈਨ ਯੂਗੰਡੇ ਦੀ ਹਦ ਵਿਚ ਦਾਖਲ ਹੋਕੇ ਕੰਪਾਲੇ ਪੁਜਦੀ ਹੈ।

ਨਕੋਰੋ ਤੋਂ ਕੁਸੰਮੋ ਤਾਈ ਬਰਾਂਚ ਲਾਈਨ ਹੈ ਇਸ ਉਪਰ ਨਜੋਰੋ ਮਉਸਮਿਥੋ, ਲੂੰਡਿਆਣੀ ਲੂੰਬਵਾ, ਮਿਵਾਨੀ ਕਬੋਸ ਆਦਿਕ ਸਟੇਸ਼ਣ ਹਨ ਨੈਰੋਬੀ ਤੋਂ ਨਨਯੋਕੀ ਨੂੰ ਜੋ ਬਰਾਂਚ ਲਾਈਨ ਵਡੇ ਉਪਜਾਊ ਪਰਗਣੇ ਚੋਂ ਦੀ ਗਈ ਹੈ ਉਸ ਉਪਰ ਏਹ ਪ੍ਰਸਿੱਧ ਸਟੇਸ਼ਣ ਹਨ : ਥੀਕਾ, ਫਰੈਂਟ'ਹਾਲ, ਨੈਮਾਰੀ ਨਨਯੋਕੀ, ਆਦਿਕ।

**ਨਾਮਧਾਰੀ**-ਸੰਸਥਾ ਦਾ ਅਰੰਭ ਸੂਬਾ ਲਾਲ ਸਿੰਘ ਜੀ ਦੀ ਕਿਰਪਾ ਦੁਆਰਾ ਭਾਂਵੇਂ ਅੱਜ ਤੋਂ ੩੦ ਸਾਲ ਪੈਹਲੋਂ ਦਾ ਹੈ। ਪਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ੧੯੫੩ ਦੇ ਪਹਿਲੇ ਅਤੇ ਦੂਸਰੇ ਦੌਰੇ ਦੇ ਪ੍ਰਭਾਵ ਨਾਲ ਨਾਮਧਾਰੀਆਂ ਦੀ ਗਿਣਤੀ ਚੰਗੀ ਚੋਖੀ ਵਧ ਗਈ ਸੀ। ਪਹਿਲਾਂ ਤੋਂ ਹਮੇਸ਼ਾਂ ਸ਼ਬਦ ਕੀਰਤਨ ਸੂਬਾ ਲਾਲ ਸਿੰਘ ਜੀ ਦੇ ਪਲਾਟ ਵਿਚ ਹੀ ਹੁੰਦਾ ਰਿਹਾ। ਇਕ ਕਮਰੇ ਵਿਚ ਗ੍ਰੰਥ ਸਾਹਿਬ ਦੀ ਬੀੜ ਪ੍ਰਕਾਸ਼ ਹੁੰਦੀ ਸੀ ਤੇ ਹਰ ਐਤਵਾਰ ਰਾਤ ਨੂੰ ਕੀਰਤਨ ਹੁੰਦਾ ਸੀ। ਸੰਗਤ ਦੇ ਵਧਦੇ ਜਾਣ ਨਾਲ ਜਰੂਰੀ ਹੋਗਿਆ ਕਿ ਸੰਗਤ ਦਾ ਆਪਣਾ ਅਸਥਾਨ ਹੋਵੇ ਇਸਨੂੰ ਮੁਖ ਰਖਕੇ ੧੯੫੫ ਵਿਚ ਨਗਾਰਾ ਰੋਡ ਉਪਰ ੬੦ ਹਜਾਰ ਨੂੰ ਇਕ ਪਲਾਟ ਖਰੀਦ ਕੀਤਾ ਗਿਆ। ਜਿਸਦਾ ਕਬਜਾ ੧੯੫੭ ਵਿਚੋਂ ਪਹਿਲੀ ਜਨਵਰੀ ਨੂੰ ਮਿਲਿਆ। ਓਪਰੰਤ ਨਕਸ਼ਾ ਤਿਆਰ ਕਰਕੇ ਇਸ ਦੀ ਸਿੰਗਲ ਸਟੋਰੀ ਵਿਚ ਹਾਲ ਬਣਾਇਆ ਗਿਆ। ਏਹੀ ਨਾਮਧਾਰੀ ਧਰਮ ਸਾਲਾ ਹੈ।

ਗਵਰਮਿੰਟ ਦੇ ਕਨੂੰਨਾਂ ਅਨਸਾਰ ਕੋਈ ਵੀ ਸੰਸਥਾ ਜਦ ਤਾਈਂ ਰਜਿਸਟਰ ਨਾ ਹੋਵੇ ਓਦੋਂ ਤਾਈਂ ਓਸਦਾ ਅਧਿਕਾਰ ਨਹੀਂ ਸਮਝਿਆ ਜਾਂਦਾ ਇਸ ਲਈ ਸੁਸੈਟੀ ਦਾ ਨਾਮ **"ਈਸਟ ਅਫਰੀਕਨ ਨਾਮਧਾਰੀ ਸੰਗਤ"** ਨੌਯਤ ਕਰਕੇ ੧੯੫੫ ਵਿਚ ਇਸਨੂੰ ਰਜਿਸਟਰਡ ਕਰਾਇਆ ਗਿਆ। ਜਿਸ ਤੇ ੧੫੦੦ ਸ਼ਲਿੰਗ ਖਰਚਾ ਹੋਇਆ। ਜਿਸਦੀ ਸੰਖਿਆ ਭਾਂਵੇਂ ਥੋੜੀ ਹੈ ਪਰੰਤੂ ਸਤਿਗੁਰੂ ਜੀ ਦੀ ਕਿਰਪਾ ਨਾਲ ਇਸਦਾ ਆਪਣਾ ਅਸਥਾਨ ਹੈ। ਅਤੇ ਏਹ ਸਾਰੀ ਜਾਇਦਾਦ ਮਨਕੂਲਾ ਅਤੇ ਗੈਰ ਮਨਕੂਲਾ ਸਤਿਗੁਰੂ ਜੀ ਦੇ ਨਾਮ ਰਜਿਸਟਰ ਕੀਤੀ ਗਈ ਹੈ।

-:o:-



# ਪ੍ਰਭੂ ਮੰਗਲ

ਪ੍ਰਿਥਮੇ ਇਕ ਓਅੰਕਾਰ ਜਗਤ ਜਿਸ ਕੀਆ ਪਸਾਰਾ ।
ਬ੍ਰਹਮਾਂ ਬਿਸ਼ਨ ਮਹੇਸ਼ ਲਖੇ ਨਹ ਪਾਰਾ ਵਾਰਾ ।
ਓਹ ਹੈ ਨਿਰਭਉ ਨਿਰਵੈਰ ਕਾਲ ਤੋਂ ਰੈਹਤ ਮੂਰਤੀ ।
ਆਜੂਨੀ ਸੈ ਭੰ, ਕਰਮ ਸਭ ਕਰੇ ਕੁਦਰਤੀ ।
"ਕੰਵਲ" ਜੁਗਤ ਬਿਨ ਗੁਰੂ ਭੇਦ ਨਹ ਪਾਵੈ ਕੋਈ ।
"ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈ ਖੋਈ"।

# ਸ੍ਰੀ ਗੁਰੂ ਦੇਵ ਮੰਗਲਾ ਚਾਰਣ

ਸ੍ਰੀ ਗੁਰੂ ਨਾਨਕ ਅੰਗਦ ਅਮਰ, ਰਾਮ ਦਾਸ ਅਰਜਣ ਸੁਖ ਕਾਰੀ ।
ਹਰ ਗੋਬਿੰਦ ਬਹਾਦੁਰ ਪੀਰ ਸੁ. ਗੁਰੂ ਹਰੀ ਰਾਏ ਹਰਿ ਕ੍ਰਿਸ਼ਨ ਮੁਰਾਰੀ ।
ਤੇਗ ਬਹਾਦਰ ਹਿੰਦ ਕੀ ਚਾਦਰ, ਗੁਰੂ ਗੋਬਿੰਦ ਸਿੰਘ ਬਲਕਾਰੀ ।
(ਗੁਰੂ) ਬਾਲਕ ਸਿੰਘ ਅਸੀਸ ਦੈਈ, ਗੁਰੂ ਰਾਮ ਸਿੰਘ ਬਾਹਰਮ ਅਵਤਾਰੀ ।

–:o:–

ਮੂਰਛਗ ਭਾਰਤ ਆਰਤਿ ਲੋਗਹਿ ਔਖਦ ਨਾਮ ਦੀਓ ਸੁਖਕਾਰੀ ।
ਸ੍ਵੇਤ ਬਸਨ ਸੂਛ ਊਨ ਕੀ ਮਾਲਾ ਸਤਿਜੁਗ ਪੰਥ ਰਚਯੋ ਨਾਮਧਾਰੀ ।
ਗੁਰੂ ਹਰੀ ਸਿੰਘ ਨਮੋਂ ਨਮ ਹੈ, ਜਿਨ ਵਿਆਕੁਲ ਪੰਥ ਕੀ ਡੋਰ ਸੰਭਾਰੀ ।
ਹਉਂ ਪਦ ਬੰਦੋਂ ਪ੍ਰਤਾਪ ਮ੍ਰਿਗਿੰਦ ਜੋ ਗਊ ਗ੍ਰੀਬ ਕਰੇ ਪ੍ਰਿਤ ਪਾਰੀ ।

–:o:–

ਮੋਰ ਮਨੋਰਥ ਸਿੱਧ ਭੈਯੋ ਜਬ, ਜੀਵਨ ਨੰਦਨ ਦਿਆਲ ਭੈਯੋ ਹੈਂ ।
ਅਗਿਯਾਨ ਅੰਧੇਰ ਬਿਨਾਸਰਹਿਓ,ਮੰਨ ਸੂਰਜ ਕਿਰਣ ਮਸ਼ਾਲ ਠੈਯੋਹੈਂ ।
ਕਾਮ ਰ ਕਰੋਧ ਤ ਲੋਭ ਮਹਾਂ ਬਲ, ਤੋਰੀ ਕਿਰਪਾ ਕ੍ਰਿਪਾਲ ਗੁਯੋਂ ਹੈਂ ।
ਪੁਸ਼ਪ "ਕੰਵਲ" ਨੂੰ ਚਰਨ ਸਰਨ ਦੇਹ,ਹਉਂ ਜਗ ਮੇ ਤੁਧਿ ਭਾਲ ਲੈਯੋ ਹੈ ।

–:o:–

ਤੇਰੀ ਕਿਰਪਾ ਕਰ ਬੁਧ ਉਜਾਗਰ, ਸਾਗਰ ਚੋਂ ਇਕ ਬੂੰਦ ਲਈ ਹੈ ।
ਤੂੰ "ਅਫਰੀਕਾ ਦਰਸਣ ਕੁੰਭ" ਤੇ, ਕੀਰਤ ਲਿਖਬੇ ਕੋ ਸ਼ਕਤ ਦਈ ਹੈ ।
ਭੂਲ ਸੁਧਾਰ ਲੇਹੁ ਪ੍ਰਭ ਜੀ ਤੁਮ, ਯੋਂ ਕਵਤਾ ਉਪਮਾਂ ਕੀ ਗਈ ਹੈ ।
"ਕੰਵਲ" ਨਹੀਂ ਰਖ ਹੈਂ ਬਲ ਰੰਚਕ, (ਸਭ) ਹਰੀ ਪ੍ਰਤਾਪ ਕੀ ਮੇਹਰ ਥਈ ਹੈ ।

–:o:–

# ਨਿਵੇਦਨ

ਹਰ ਜੁਗਿ ਜੁਗਿ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ।

[ਆਸਾ ਮਹਲਾ ਛਕਾ

ਮਦ ਕਦੀਮੋਂ ਏਹ ਰੀਤ ਚਲੀ ਆਈ ਹੈ ਕਿ ਭਗਤਾਂ (ਗੁਰਸਿਖਾਂ) ਨੂੰ ਜਦ ਵੀ ਕੋਈ ਦੁਖ ਹੋਇਆ ਤਾਂ ਉਨੀ ਆਪਣੇ ਇਸ਼ਟ ਦੇਵ ਗੁਰੂ ਨੂੰ ਯਾਦ ਕੀਤਾ ਤਾਂ ਪਰਮ ਆਤਮਾਂ ਨੇ (ਜੋਹੜੇ ਬੇ ਚੂਨੋਂ ਬੇ ਗੂਨੋਂ ਚੂੰ ਬੇ ਨਮੂ ਹੈ) ਦੇਹ ਧਾਰਕੇ ਕਿਸੇ ਨਾ ਕਿਸੇ ਰੂਪ ਵਿਚ ਆਪਣੇ ਸਿਖਾਂ ਦੇ ਸੰਕਟ ਕਟੇ, ਅਤੇ ਦੁਸ਼ਟਾਂ ਨੂੰ ਯਥਾ ਯੋਗ ਦੰਡ ਦਿਤਾ। ਇਸ ਨੂੰ ਅਗਾਧ ਸ਼ਕਤਿ ਸਮਝਕੇ ਦੁਨੀਆਂ ਦੇ ਲੋਗ-ਜਗਿਆਸੂ ਉਸ ਪਾਵਨ ਮੂਰਤ ਅਗੇ ਆਪਣੇ ਸਿਰ ਝੁਕਾ ਦਿੰਦੇ ਹਨ ਤੇ ਆਪਣੇ ਕੀਤੇ ਅਪ੍ਰਾਧਾਂ ਦਾ ਪਸਚਾਤਾਪ ਕਰਦੇ ਅੱਛੇ ਗੁਣ ਧਾਰਣ ਕਰ ਲੈਂਦੇ ਹਨ "ਸਚੇ ਮਾਰਗ ਚਲਦਿਆਂ ਉਸਤਤ ਕਰੇ ਜਹਾਨ" ਸੰਸਾਰ ਵਿਚ ਮੁਖ ਉਜਲ ਹੋ ਜਾਂਦਾ ਹੈ, ਤੇ "ਲੋਕ ਸੁਖੀ ਪ੍ਰਲੋਕ ਸੁਹੇਲੇ" ਹੋ ਜਾਂਦੇ ਹਨ। ਓਹ ਗਿਆਨ ਧਾਰਣ ਕਰਣ ਵਾਲੇ ਗੁਰ ਸਿਖ ਜਦ ਕਿਤੇ ਦੇਸੋਂ ਪ੍ਰਦੇਸ ਚਲੇ ਜਾਂਦੇ ਹਨ ਤਾਂ ਓਹ ਆਪਣੇ ਗੁਰੂ ਦੇ ਹੁਕਮਨ-ਸਾਰ ਗੁਰੂ ਤੋਂ ਦੁਰੇਡੇ ਜਾਕੇ ਵੀ ਆਪਣਾ ਸਚਾਈ ਦਾ ਸਿਧਾਂਤ ਨਹੀਂ ਛੱਡਦੇ, ਅਤੇ ਗੁਰ ਰੀਤੀ ਨੁਸਾਰ ਆਪਣੇ ਨਾਲ ਹੋਰ (ਉਪਦੇਸ਼ ਕਰਕੇ) ਸਿੱਖ ਬੀ ਰਲਾ ਲੈਂਦੇ ਹਨ। ਖ਼ੁਹ ਗਿਣਤੀ ਹੋਣ ਸਦੱਬ ਅਤੇ ਪਰਚਾਰ ਸਦਕਾ ਸੰਗੀਆਂ ਨੂੰ ਗੁਰੂ ਦਰਸਣ ਦੀ ਪਰੇਮ ਖਿਚ ਭਾਵ ਲਗਨ ਲਗ ਜਾਂਦੀ ਹੈ। ਤਾਂ ਓਹ ਮਾਇਆ ਇਕੱਠੀ ਕਰਕੇ ਆਪਣੇ ਪ੍ਰੀਤਮ ਪਿਆਰੇ ਨੂੰ ਦਰਸ਼ਣ ਹਿੱਤ ਚਰਨ ਕੰਵਲਾਂ ਵਿਚ ਪਰੇਮ ਪੱਤ੍ਰਕਾ ਭੇਜ ਦੇਂਦੇ ਹਨ ਤਾਂ ਗੁਰੂ ਬੀ ਸਿਖਾਂ ਦੇ ਪਰੇਮ ਬਸ ਹੋਕੇ ਦਰਸ਼ਣ ਦਿੰਦਾ ਹੈ। ਇਸ ਹੇਠ ਲਖੇ ਕਬਿੱਤ ਵਿਚ ਦਸਮੇਸ਼ ਜੀ ਦੁਆਰਾ ਇਹ ਸਿਧ ਕੀਤਾ ਗਿਆ ਹੈ ਕਿ ਗੁਰੂ ਸਿਖ ਦੇ ਮੋਹ-ਪਰੇਮ ਨਾਲ ਇਸ ਤਰਾਂ ਖਿਚ ਹੁੰਦਾ ਹੈ ਜੈਸੇ ਬਾਣ (ਤੀਰ) ਨਿਸ਼ਾਨੇ ਤੇ ਝੀਵਰ (ਮਾਹੀਗੀਰ) ਦਾ ਜਾਲ ਮੱਛੀ ਤੇ. ਬਾਜ ਦੀ ਝੱਪਟ ਪੰਛੀ ਤੇ ਸ਼ੇਰ ਦੀ ਮਾਰ ਤੇ. ਰਾਮ ਦੀ ਰਾਵਣ ਤੇ ਪਰਸ ਰਾਮ ਦੀ ਛੱਤ੍ਰੀਆਂ ਤੇ ਸੁਦਰਸਣ ਚਕ੍ਰ ਸ਼ਤਰੂ ਤੇ ਚੰਡੀ ਬਿਡਾਲਛ ਦੈਂਤ ਤੇ ਬੀਰ ਭਦਰ ਦੱਛ ਤੇ ਅਤੇ ਗੁਰੂ ਸਿੱਖ ਦੇ ਮੋਹ ਤੇ ਯਥਾ—ਬਾਣ ਜਿਮਲੱਛ ਪਰ ਬੀਰ ਭੱਦਰ ਦੱਛ ਪਰ, ਨਦੀ ਮੱਧ ਮੱਛ ਪਰ, ਦਾਸ ਜਾਲ ਪਾਨ ਹੈ। ਸ਼ੇਰ ਜਿਮ ਭੱਛ ਪਰ ਬਾਜ ਜਿਮ ਪੱਛ ਪਰ ਚੰਡ ਬਿਡਾ ਲਛ ਪਰ ਕੀਨ ਦੁਰਤ ਹਾਂਨ ਹੈ। ਰਾਮ ਛਿੱਤ ਪਾਲ ਪਰ ਰਾਮ ਸੁਰ ਸਾਲ ਪਰ, ਰਾਮ ਮੰਘ ਪਾਲ ਪਰ, ਜੈਸੇ ਸਾਵ ਧਾਨ ਹੈ। ਸਕਰ ਜਿਮ ਕੋਹ ਪਰ, ਚੱਕਰ ਹਰੀ ਦੋਹ ਪਰ, ਗੁਰੂ ਸਿਕ ਮੋਹ ਪਰ ਤੈਸੇ ਬਲਵਾਨ ਹੈ। ਭਾਈ ਗੁਰਦਾਸ ਜੀ ਦਾ ਵੀ ਕਥਨ ਹੈ ਜੋ ਸਿੱਖ ਆਪਣੇ ਗੁਰੂ ਵਲ ਨੂੰ ਇਕ ਕਦਮ ਚਲਦਾ ਹੈ ਤਾਂ ਗੁਰੂ ਸਿਖ ਵਲ ਕਰੋੜਾਂ ਕਦਮ ਚਲਕੇ ਔਂਦਾ ਹੈ ਭਾਵ ਕੀ ਸਿਖ ਦੀ ਸਚੀ ਯਾਦ ਗੁਰੂ ਨੂੰ ਬੇ-ਬਸ ਕਰ ਲੈਂਦੀ ਹੈ. ਇਸ ਲਈ ਕਬੀਰ ਨੇ ਕਿਹਾ ਹੈ "ਪਾਛੇ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ।" ਸੋ ਇਸ ਨਿਯਮ ਅਨੁਸਾਰ ਗੁਰੂ ਸੇਵਕਾਂ ਦੇ ਸੰਕਟ ਕਟਣ ਹਿਤ ਅਰਦਾਸ ਮੰਨਕੇ ਦੇਸੋਂ ਪ੍ਰਦੇਸ਼ ਵੀ ਆ ਜਾਂਦਾ ਹੈ ਜਿਸਤੋਂ ਅਨੇਕਾਂ ਜੀਵਾਂ ਦੀ ਕਲਯਾਣ ਹੁੰਦੀ ਹੈ।

(੧) "ਜਿਥੇ ਜਾਏ ਬਹੇ ਮੇਰਾ ਸਤਿਗੁਰੂ,
ਸੋ ਥਾਨ ਸੁਹਾਵਾ ਰਾਮ ਰਾਜੇ।

ਭਾਵ-ਉਹ ਧਰਤੀ ਥਾਂ ਸੋਹਣੀ ਅਤੇ ਪਵਿਤਰ ਹੈ ਜਿਥੇ ਗੁਰੂ ਬੈਠਦਾ ਹੈ।

(੨) ਗੁਰ ਸਿਖੀ ਸੋ ਥਾਨ ਭਾਲਿਆ

ਲੈ ਧੂਰ ਮੁਖ ਲਾਵਾ ।

ਗੁਰੂ ਦੇ ਸੇਵਕਾਂ ਨੇ ਗੁਰੂ ਦੇ ਬੈਠਣ ਵਾਲੀ ਜਗਾ (ਅਸਥਾਨ) ਨੂੰ ਲਭਲਿਆ ਅਤੇ ਓਸ ਥਾਂ ਤੋਂ ਧੂੜ ਲੈਕੇ ਆਪਣੇ ਮੱਥੇ ਤੇ ਲਾਕੇ ਆਪਣਾਂ ਜਨਮ ਸਫਲ ਸਮਝਿਆ ।

(੩) ਗੁਰ ਸਿਖਾਂ ਕੀ ਘਾਲ ਥਾਇ
ਪਈ ਜਿਨ ਹਰ ਨਾਮਧਿਆਵਾ ।

ਏਹ ਘਾਲ ਕੁਰਬਾਨੀ ਯਾ ਸੇਵਾ ਓਨਾਂ ਸਿਖਾਂ ਦੀ ਬਰ ਆਈ ਹੈ ਜਿਨਾ ਨੇ ਗੁਰੂ ਦੇ ਹੁਕਮ ਨੁਸਾਰ ਗੁਰੂ ਮੰਤ੍ਰ ਲੈਕੇ ਨਾਮ ਸਿਮਰਣ ਕੀਤਾ ਹੈ ।

।੪। ਜਨ ਨਾਨਕ ਸਤਿਗੁਰ ਪੂਜਿਆ
ਤਿਨ ਹਰ ਪੂਜ ਕਰਾਵਾ ।

ਜਿਨਾਂ ਨੇ ਸਤਿਗੁਰੂ ਜੀ ਦੀ ਅਨਕ ਬਿਧ ਕਰਕੇ ਪੂਜਾ ਕੀਤੀ ਹੈ ਗੁਰੂ ਜੀ ਨੂੰ ਲੈਹਣੇ । ਅੰਗਦ । ਵਤ ਸੇਵਾ ਕਰਕੇ ਰਿਝਾਇਆ ਹੈ । ਅੰਤ ਓਹ ਸਿਖ ਬੀ ਪੂਜਾ ਦੇ ਯੋਗ ਹੋ ਗਏ । ਏਹ ਗੁਰੂ ਨਾਨਕ ਦੇਵ ਜੀ ਦਾ ਸਿਧਾਂਤ ਹੈ ।

ਇਹ ਜਾਣਕੇ ਈਸਟ ਅਫਰੀਕਾ ਦੀ ਨਾਮ-ਧਾਰੀ ਸੰਗਤ ਨੇ ਸ੍ਰੀ ਗੁਰੂ ਨਾਨਕ ਦੀ ਗਦੀ ਦੇ ਮਾਲਕ ਸਤਿਗੁਰੂ ਰਾਮ ਸਿੰਘ ਜੀ ਪਾ: ੧੨ ਦੇ ਗੱਦੀ ਨਸ਼ੀਨ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾ-ਰਾਜ ਅੰਤ੍ਰਯਾਮੀ ਸਰਬ ਕਲਾਂ ਭਰਪੂਰ ਦੇ ਇਸ ਮਲੇਛ ਧਰਤੀ ਦੇ ਪਾਵਨ ਕਰਨ ਹਿੱਤ ਅਤੇ ਭੁਲੇ ਭਟਕਿਆਂ ਨੂੰ ਰਾਹੇਰਸਤੀ ਤੇ ਕਰਨ ਲਈ ਪਹਿਲੀ ਅਪਰੈਲ ੧੯੫੭ ਨੂੰ ਸਾਰੀ ਨਾਮਧਾਰੀ ਸੰਗਤ ਨੇ ਇਕਠਿਆਂ ਹੋਕੇ ਹਜੂਰ ਦੇ ਚਰਨ ਕੰਵਲਾਂ ਵਿਚ ਪਰੇਮ ਪਾਤੀ ਲਿਖੀ । ਹਜੂਰ ਨੇ ਬੇਨਤੀ ਪਰਵਾਨ ਤਾਂ ਕਰ ਲਈ ਪਰ ਕਈ ਰੁਝੇਵਿਆਂ ਦੇ ਕਾਰਨ ਛੇਤੀ ਨ ਆ ਸਕੇ. ਸੰਗਤਾਂ ਵਿਆਕੁਲ ਹੋ ਉਠੀਆਂ ਚਿਠੀ ਤੇ ਚਿਠੀ ਲਿਖੀ ਜਾਣ ਲਗੀ । ਅੰਤ ਸਤਿ-ਗੁਰੂ ਜੀ ਨੇ ਸਾਰਾ ਕਾਰੋਬਾਰ ਛਡਕੇ ਸੰਗਤ ਦੀ ਖਿਚ ਨਾਲ ੨੪ ਜਨਵਰੀ ੧੯੫੮ ਨੂੰ ਬਸੰਤ ਪੰਚਮੀ ਪਰਕਾਸ਼ ਉਤਸਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤੇ ਦਰਸ਼ਣ ਦੇਣੇ ਪ੍ਰਵਾਨ ਕੀਤੇ ਜਦ ਬਹੁਤ ਵਿਆਕੁਲ ਹੋਕੇ ਇਸ ਤਰਾਂ ਪਰੇਮ ਪਾਤੀ ਲਿਖੀ:–

"ਲਾਗਤ ਬਸੰਤ ਕੇ ਸੁ ਪਾਤੀ ਲਿਖੀ ਪ੍ਰੀਤਮ ਕੋ,
ਪਿਆਰੀ ਪ੍ਰਬੀਨ ਹੈ ਹਮਾਰੀ ਸੁਧ ਆਨਬੀ ।
ਕਹੇ ਪਦਮਾਕਰ ਈਹਾਂ ਕੋ ਜੋ ਹਵਾਲ,
ਬ੍ਰਿਹਾਨਲ ਕੀ ਜਵਾਲਾ ਸੋ ਦਿਵਾਨਲ ਤੇ ਆਨਬੀ ।
ਊਬ ਕੋ ਉਸਾਸਨ ਕੌ ਪੂਰੋ ਪ੍ਰਗਾਸ ਸੋਤੈ,
ਨਿਪਟ ਉਸਾਸ ਪੌਣ ਹੂ ਤੈ ਪੈਹਚਾਨ ਬੀ ।
ਨੈਨਨ ਕੋ ਢੰਗ ਸੋ ਅਨੰਗ ਪਿਚ ਕਾਰਨ ਤੈ
ਗਾਤਨ ਕੋ ਰੰਗ ਪੀਰੇ ਪਾਤਨ ਤੇ ਜਾਨਬੀ ।

ਸੰਗਤਾਂ ਨੇ ਏਹ ਸੁਭਾਗ ਸਮਾਂ ਸਮਝਕੇ ਇਉਂ ਅਨਭਵ ਕੀਤਾ ਕਿ:–"ਸਾ ਵੇਲਾ ਕਹ ਕਉਣ ਹੈ ਜਤ ਪ੍ਰਭ ਕੋ ਪਾਈ । ਸਾ ਮੂਰਤ ਭਲਾ ਸੰਜੋਗ ਹੈ ਜਿਤ ਮਿਲੇ ਗੁਸਾਂਈ । ਆਠ ਪਹਿਰ ਹਰ ਧਿਆਇਕੈਮਨ ਇਛ ਪੁਜਾਈ । ਮਨ ਦਰਸਣ ਕੀ ਪਿਆਸ ਹੈ ਨਾਨਕ ਬਲਿਜਾਈ ।

ਸ਼ਰਧਾਲੂ ਸੰਤਾਂ ਭਗਤਾਂ ਦੇ ਦਿਲਾਂ ਵਿਚ ਖੁਸ਼ੀ ਦੀ ਲਹਿਰ ਦੌੜ ਪਈ ।

ਹੁਣ ੨੪ ਜਨਵਰੀ ਦਾ ਭਾਗਾਂ ਭਰਿਆ ਦਿਨ ਸਮਝਕੇ ਈਸਟ ਅਫਰੀਕਾ ਦੀ ਨਾਮਧਾਰੀ ਸੰਗਤ ਨੇ ਨੈਰੋਬੀ ਨਾਮਧਾਰੀ ਧਰਮ ਸਾਲਾ ਵਿਖੇ ਬਸੰਤ ਪੰਚਮੀ ਅਰਥਾਤ ਪ੍ਰਕਾਸ਼ ਉਤਸ਼ਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪਾ: ੧੨ ਤੇ ਹਮੇਸ਼ਾਂ ਦੀ ਤਰਾਂ ਐਤਕੀ ਵੀ ਕਿਸੇ ਹੋਰ ਨਿਰਾਲੇ ਢੰਗ ਵਿਚ ਮੇਲਾ ਅਰੰਭਿਆ । ਅਖੰਡ ਪਾਠ ਸ੍ਰ: ਲਾਲ ਸਿੰਘ ਜੀ ਢੇਰੀਆਂ ਵਲੋਂ ਰਖਵਾਇਆ ਗਿਆ । ਏਹ ਪਰੀਵਾਰ ਵੀ ਇਸ ਮੌਕੇ ਦੀ ਉਡੀਕ ਵਿਚ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ਔਣ ਤੇ ਅਖੰਡ ਪਾਠ ਕਰੌਣਾ ਹੈ । ਸੋ ਅਧੀ ਕੂ ਆਸਾ ਪੂਰਨ ਹੋਈ ।

ਧਰਮ ਸਾਲਾ ਦੀ ਬਿਲਡਿੰਗ ਨੂੰ ਰੰਗ ਕੀਤਾ ਗਿਆ ਸੀ ਦਰਵਾਜੇ ਤੇ ਕੇਲੇ ਫੂਲ ਆਦਿ ਲਗਾਏ ਗਏ ਸਨ । ਸਾਂਹਮਣੇ ਮੈਦਾਨ ਥੰਬ ਗਡਕੇ ਝੰਡੀਆਂ



ਨੈਰੋਬੀ ਅਫਰੀਕਾ ਵਿਚ ਹਿੰਦੁਸਤਾਨੀ ਰਾਜਦੂਤ ਅਤੇ ਨਾਮਧਾਰੀ ਸੰਗਤ ਸਤਿਗੁਰਾਂ ਦਾ ਸਵਾਗਤ ਕਰ ਰਹੇ ਹਨ



ਜੁਗੰਡਾ ਅਫਰੀਕਾ ਪ੍ਰਤਾਪ ਸ: ਤੋਂ ਅਗੇ ਫੌਂਟੇਨਫਾਲ ਨੂੰ ਜਾ ਰਹੇ



ਨੈਰੋਬੀ ਅਫਰੀਕਾ ਵਿਚ ਹਿੰਦੁਸਤਾਨੀ ਰਾਜਦੂਤ ਨਾਲ ਸਤਿਗੁਰੂ ਜੀ ਬਚਨ ਬਿਲਾਸ ਕਰ ਰਹੇ ਹਨ ।



ਨਾਲ ਸਜਾਇਆ ਗਿਆ। ਧਰਮ ਸ਼ਾਲਾ ਦਾ ਹਾਲ ਵੀ ਅਨੇਕ ਨਿਰਾਲੇ ਫੁਲਾਂ ਨਾਲ ਸੁਸੱਜਤ ਕੀਤਾ ਗਿਆ। ਗਲ ਕੀ ਅਜੇਹਾ ਅਲੌਕਿਕ ਨਜ਼ਾਰਾ ਅਗੇ ਕਦੀ ਦੇਖਣ ਵਿਚ ਨਹੀ ਆਇਆ ਹੋਵੇਗਾ।

ਚੂੰ ਕਿ ਏਹ ਸਮਾਂ ਅਫਰੀਕਾ ਨਿਵਾਸੀਆਂ ਲਈ ਚਾਰ ਸਾਲ ਬਾਦ ਅਨੋਖੇ ਢੰਗ ਦਾ ਔਣਾ ਸੀ। ਸੰਗਤਾਂ ਦੀ ਬੇਅੰਤ ਭੀੜ ਹੋ ਜਾਣ ਕਰਕੇ, ਧਰਮਸ਼ਾਲਾ ਦਾ ਹਾਲ ਐਨੀ ਸੰਗਤ ਸਮੋਣ ਹਿਤ ਕਾਫੀ ਨ ਸਮਝਿਆ ਗਿਆ। ਸੰਗਤ ਨੇ ਧਰਮ ਸ਼ਾਲਾ ਦੇ ਥੋੜੀ ਹੀ ਦੂਰ ਖੁਲੇ ਮੈਦਾਨ ਵਿਚ ੧੦੦–ਗਜਮੁਟੱਬੇਦਾ ਪੰਡਾਲ ਬਣਾਲਿਆ। ਛੱਤ ਜਿਸਤੀ ਚਦਰਾਂ ਨਾਲ ਢਕੀ ਗਈ ਜਿਸਦੀ ਉਪ-ਰਲੀ ਛੱਤ ਦੀ ਲਕੜੀ ੨੦੦੦ ਫੁਟ ਸੂਬਾ ਲਾਲ ਸਿੰਘ ਜੀ ਵਲੋਂ ਭੇਟਾ ਕੀਤੀ ਗਈ। ਚਦਰਾਂ ਕੁਛ ਸੇਵਕਾਂ ਨੇ ਦਿਤੀਆਂ ਤੇ ਬਾਕੀ ਕਰੀਬਨ ੬੦੦੦ ਦੀਆਂ ਮੁਲ ਲੈਕੇ ਨਵੀਆਂ ਪਾਈਆਂ ਗਈਆਂ। ਜਿਨਾਂ ਸਜਣਾਂ ਨੇ ਬਣੌਣ ਦੀ ਸੇਵਾ ਕੀਤੀ ਹੈ ਓਨਾਂਦੇ ਨਾਮ ਅਖੀਰ ਤੇ ਲਿਖੇ ਹਨ ਜਿਨਾਂ ਨੇ ਮਾਇਆ–ਉਗ੍ਰਾਹੀ ਫੰਡ ਦਿਤਾ ਹੈ ਓਨਾਂ ਦੇ ਨਾਮ ਭੀ।

ਭਾਂਵੇਂ ਮੌਸਮ ਬਰਸਾਤੀ ਨਹੀਂ ਸੀ ਫਿਰਵੀ ਸਤਿਗੁਰੂ ਜੀ ਦੇ ਆਗਮਨ ਤੇ ਇੰਦਰ ਦੇਵਤਾ ਬਹੁਤ ਖੁਸ਼ ਹੋ ਗਿਆ ਸੀ।

ਜਿਥੇ ਗਰਮੀ ਨਾਲ ਜੀਵ ਜੰਤ ਪਸ਼ੂ ਪਾਣੀ ਤੋਂ ਇਸਤਰਾਂ ਤੜਪ ਰਹੇ ਸਨ ਯਥਾ-(ਪੁੰਨ ਗ੍ਰੀਖਮ ਰੁਤ ਕੀਨੋ ਜੋਰਾ। ਤਪਤ ਭਈ ਅਤ ਸੈਂ ਚਹੁ ਓਰਾ। ਤਪੇ ਰਿਦਾ ਜਿਮ ਮਤਸਰ ਧਾਰੀ। ਤਿਉਂ ਤਪ ਗਈ ਭੂਮਕਾ ਸਾਰੀ। ਬਹੁਤ ਜੋਰ ਸੋ ਤਪਤਸ਼ਮੀਰਾ। ਜੋ ਤਾਪੇ ਨਰਨਾਰ ਸਰੀਰਾ। ਜਿਉਂ ਖਲ ਉਚਰਹਿ ਬਚਨ ਕੁਦਾਲੀ। ਰਿਦਾ ਤਪਾਏ ਦੇਤ ਰਿਸ ਨਾਲੀ। ਮਾਰ ਤੰਡ ਕੀ ਚੰਡ ਮ੍ਰੀਚਾ। ਦੁਖੀ ਜੀਵ ਲਘੁ ਤਾਲਨ ਬੀਚਾ। ਜਿਉਂ ਜਗ ਭਗਤ ਹੀਨ ਹੈ ਪ੍ਰਾਨੀ। ਜਨਮ ਮਰਨ ਮਹਿ ਨਿਤ ਦੁਖ ਖਾਨੀ। ਸੂਕੇ ਜਲ ਕਰ ਦਮ ਬੈਹਰਾਨੀ। ਜਨ ਪ੍ਰੇਮੀ ਓਰ ਸੀਖਸਿਖਾਨੀ। ਸਹਿਤ ਧੂਰ ਬਹੁ ਭ੍ਰਮੱਤ ਬਘੂਰੇ। ਜਿਉ ਮਤਿ ਭ੍ਰਮਤ ਬਿਨਾਂ ਗੁਰੁ ਪੂਰੇ। ਮ੍ਰਿਗ ਤ੍ਰਿਸਨਾਂ ਕੋ ਹੇਰਹਿ ਨੀਰਾ। ਦੋਰਤ ਮ੍ਰਿਗ ਨਹ ਪਾਵਤ ਨੀਰਾ। ਜਿਉਂ ਮਨ ਵਿਸ਼ਯ ਸੁਖਨ ਹਿਤ ਧਾਈ। ਤ੍ਰਿਪਤ ਨ ਹੋਤ ਨ ਥਿਰਤਾ ਪਾਈ। ਪਸ਼ੂ ਪੰਛੀ ਹੇਰਹਿ ਤਰੁ ਛਾਇਆ। ਬੈਸਹਿ ਤਪਤਹਿ ਤੇ ਸੁਖ ਪਾਯਾ। ਬਹੁਤ ਜੁਗਤ ਦੁਖ ਤੇ ਜਗਯਾਸੀ। ਜਿਉ ਮਿਲ ਸਤਿ ਸੰਗਤ ਸੁਖਰਾਸੀ। ਭਾਵਹਿ ਬਹੁ ਸੀਤਲਤਾ ਪਾਨੀ। ਭਾਗ ਜਾਗੇ ਜਿਉਂ ਗੁਰ ਕੀ ਬਾਨੀ। ਅਸ ਗ੍ਰੀਖਮ ਮਹਿ ਸ੍ਰੀ ਜਗ ਸਾਂਈ। ਬਿਚਰਤ ਲੀਲ੍ਹਾ ਕਰਤ ਸੁਹਾਈ ਨਾਨਕ ਪ੍ਰਕਾਸ਼।।'' ਉਥੇ ਉਸ ਵੇਲੇ ਸਤਿਗੁਰੂ ਨਾਨਕ ਦੇਵ ਜੀ ਦੀ ਪਾਵਨ ਮੂਰਤੀ ਨੇ ਠੰਡ ਵਰ-ਤਾਈ। ਭਾਵ, ਨਾਮ ਦਾਨ ਦੇਕੇ ਦੁਖੀ ਜੀਵਾਂ ਨੂੰ ਬੰਧਨਾ ਚੋਂ ਮੁਕਤ ਕੀਤਾ। ਇਸੀਤਰਾਂ ਈਸਟ ਅਫਰੀਕਾ ਵਿਚ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਚਰਨ ਪੈਂਦਿਆਂ ਹੀ ਵਿਆਕੁਲ ਜੀਵਾਂ ਨੂੰ ਸ਼ਾਨਤੀ ਪ੍ਰਾਪਤ ਹੋ ਗਈ।





# ਪ੍ਰੋਗਰਾਮ ਸ਼ੁਰੂ

ਹੁਣ ਸ੍ਰੀ ਜੀਵਨ ਨਗਰ ਤੋਂ ਸ੍ਰੀ ਬਾਬਾ ਬੀਰ ਸਿੰਘ ਜੀ ਦੀ ਤੇ ਐਡੀਟਰ ਸਤਿਜੁਗ ਸੰਤ ਪ੍ਰੀਤਮ ਸਿੰਘ ਜੀ 'ਕਵੀ' ਦੀ ਸਹੀ ਪਰੋਗਰਾਮ ਦੀ ਚਿਠੀ ਆ ਪੌਂਹਚੀ ਸੀ ਤੇ ਇਸ ਅਨੁਸਾਰ ਨੈਰੋਬੀ ਤੋਂ ਬਾਹਰਲੇ ਸ਼ੈਹਰਾਂਗਿਰਾਵਾਂ ਨੂੰ ਨਕੋਰੋ, ਕਸੁਮੋ, ਕਰੀਚੋ ਐਲਡੋਰੇਟ, ਕਿਟਾਲੀ ਮੰਬਾਲੀ, ਜੀਂਜਾਂ ਕੰਪਾਲਾ ਆਦਿ ਨੂੰ ਚਿਠੀਆਂ ਭੇਜੀਆਂ ਗਈਆਂ। ਸਾਰਿਆਂ ਨੂੰ ੨੪ ਜਨਵਰੀ ਨੈਰੋਬੀ ਹਵਾਈ ਅਡੇ ਤੇ ਪੌਂਹ-ਚਣ ਦਾ ਵਕਤ ਦਿਤਾ ਅਤੇ ੨੩ ਜਨਵਰੀ ਨੂੰ ਨੈਰੋਬੀ ਪਹੁੰਚਣ ਦਾ ਆਗ੍ਰਹ ਕੀਤਾ ਗਿਆ। ਪਰੇਮ ਦੀ ਖਿਚ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਸੰਗਤਾਂ ਐਨ ਵਕਤ ਤੇ ਨੈਰੋਬੀ ਪਹੁੰਚ ਗਈਆਂ। ਜੀਂਜੇ ਤੋਂ ਸ੍ਰ. ਦਰਸ਼ਣ ਸਿੰਘ ਮਾਲਕ ਇੰਡੀਅਨ ਬਿਲਡਿੰਗ ਕੰਨਟ੍ਰੈਕਟਰ ਤੇ ਸੰਤ ਬਾਵਾ ਸਿੰਘ ਜੀ ਇਲੈਕਟ੍ਰਿਕ ਅੰਜੀਨੀਅਰ। ਕੰਪਾਲੇ ਤੋਂ ਸੰਤ ਅਵ-ਤਾਰ ਸਿੰਘ ਜੀ ਤੇ ਸੰਤ ਚਰਨ ਸਿੰਘ ਜੀ ਕਸੁਮੋ ਤੋਂ ਸੰਤ ਪ੍ਰੀਤਮ ਸਿੰਘ ਜੀ ਗਿੱਲ ਸੰਤ ਚੰਨਣ ਸਿੰਘ ਜੀ ਸੰਤ ਅਮਰ ਸਿੰਘ ਜੀ ਧੰਜਲ। ਕਿਟਾਲੀ ਤੋਂ ਸੰਤ ਗੁਰਬਚਨ ਸਿੰਘ ਜੀ ਭਾਸੰਗ ਪੁਰੀ ਸੰਤ ਊਧਮ ਸਿੰਘ ਜੀ ਪ੍ਰਲੰਬੂ-ਸ਼ੰਕਰ ਵਾਲੇ, ਟਰੋਰੋ ਤੋਂ ਸੰਤ ਖੜਕ ਸਿੰਘ ਜੀ ਬਮੁਰਾਹ ਮੁਬਾਲੀ ਤੋਂ ਸੰਤ ਹਰੀ ਸਿੰਘ ਜੀ ਨਕੋਰੋ ਤੋਂ ਭੰਡਾਰੀ ਹਰਦਿਤ ਸਿੰਘ ਸੰਤ ਸ਼ਿਵ ਸਿੰਘ ਜੀ ਤੇ ਉਸਦੇ ਸਪੁਤ੍ਰ ਅਤੇ ਸੰਤ ਗੁਰ-ਬਚਨ ਸਿੰਘ ਤੇ ਮਹਿੰਦਰ ਸਿੰਘ ਜੀ ਹੋਰ ਸੰਤ ਸਾਧੂ ਸਿੰਘ ਜੀ ਪ੍ਰਧਾਨ ਸਿਖ ਟੈਂਪਲ ਨਕੋਰੋ ਅਤੇ ਇਨਾਂ ਦੇ ਭਾਈ। ਸੰਮਧਨ ਵਾਲ ਤੋਂ ਸੰਤ ਸਾਧੂ ਸਿੰਘ ਜੀ ਨਾਮਧਾਰੀ ਸੰਗਤ ਦੇ ਪੁਰਾਣੇ ਸਕੱਤ੍ਰ ਅਤੇ ਸੰਤ ਹਰ-ਬੰਸ ਸਿੰਘ ਜੀ ਪ੍ਰਦੇਸੀ ਹੋਰ ਬਾਹਰਲੀਆਂ ਸੰਗਤਾਂ ਬੇਅੰਤ ਸਨ ਜਿਨਾਂ ਦੇ ਨਾਮ ਮੇਰੀ ਕਲਮ ਹੇਠ ਨਹੀ ਆ ਸਕੇ।

ਨੈਰੋਬੀ ਦੀ ਸੰਗਤ ਦਾ ਤਾਂ ਬਿਆਨ ਕਰਨਾਂ ਅਸੰਭਵ ਹੈ ਕਿਉਂਕਿ ਜਿਥੇ ਹਜਾਰਾਂ ਦੀ ਤਾਦਾਦ ਗੁਰ ਸਿਖਾਂ ਦੀ ਹੋਵੇ ਓਹਨਾਂ ਵਿਚੋਂ ਥੋੜੇ ਵੀ ਆ ਜਾਣ ਤਾਂ ਬਹੁਤ ਰੌਸ਼ ਹੋ ਜਾਂਦਾ ਹੈ। ਮਾਈਆਂ ਨੂੰ ਤਾਂ ਗੁਰੂ ਤੇਗ ਬਹਾਦਰ ਜੀ ਦਾ ਵਰ ਦਿਤਾ ਹੋਇਆ ਹੈ "ਮਾਈਆਂ ਰੱਬ ਰਜਾਈਆਂ" ਏਹਨਾਂ ਦੇ ਦਿਲ ਬੜੇ ਕੋਮਲ ਅਤੇ ਦਿਆਲੂ ਹੁੰਦੇ ਹਨ ਆਦਮੀ ਤਾਂ ਭਾਂਵੇ ਕਿਸੇ ਮਹਾਂ ਪੁਰਖ ਦੀ ਸੇਵਾ ਕਰਨੋ ਕੁਤਾਹੀ ਕਰ ਜਾਵੇ ਪਰ ਮਾਈਆਂ ਨਹੀਂ ਕਰਦੀਆਂ ਇਨਾਂ ਨੂੰ ਹਰੇਕ ਸਾਧੂ ਭੇਖ ਮਹਾਂ ਪੁਰਖ ਨਾਲ ਪਿਆਰ ਹੁੰਦਾ ਹੈ। ਇਸ ਲਈ ਇਨਾਂ ਦਾ ਕੱਠ ਤਾਂ ਬੜੀ ਮਹਾਨਤਾ ਭਰਿਆ ਸੀ ਮਾਈਆਂ ਦਾ ਸੰਗ ਛੋਟੇ ਬਚਿਆਂ ਨੇ ਕਰਕੇ ਸੰਗਤ ਦੀ ਚਰਨ ਧੂੜ ਚੱਟਕੇ ਮਾਨੋਂ ਜੀਵਨ ਦਾ ਭਵਿਖ ਸਵਾਰ ਲਿਆ ਹੈ।

੨੩ ਜਨਵਰੀ ਨੂੰ ਸੰਗਤ ਬੇਅੰਤ ਜਮਾਂ ਹੋ ਚੁਕੀ ਸੀ। ਹਰੇਕ ਨੂੰ ਕਾਹਲੀ ਸੀ ਪੁਛਣ ਦੀ ਕਿ ਹਜੂਰ ਸਤਿਗੁਰੂ ਜੀ ਏਥੇ ਕਿਸ ਵੇਲੇ ਪੌਂਹਚਦੇ ਹਨ। ਭਾਂਵੇਂ ਚਿਠੀਆਂ ਅਤੇ ਇਸ਼ਤਹਾਰਾਂ ਤੇ ਪੂਰਾ ੨ ਪਰੋਗਰਾਮ ਲਿਖਿਆ ਗਿਆ ਸੀ। ਅਤੇ ਨੈਰੋਬੀ ਵਾਇਰਲੈਸਤੇਵੀਤਿੰਨਦਿਨ ਤਕ ਅਲਾਊਂਸ ਮਿੰਟ ਹੁੰਦੀ ਰਹੀ। ਫਿਰਵੀ ਧਰਵਾਸ ਹਿੱਤ ਪੁਛਣਾ ਬਣ ਹੀ ਜਾਂਦਾ ਹੈ ਨਾਲੇ ਸੰਗਤ ਵਿਚ ਅਥਾਹ ਪ੍ਰੇਮ ਉਮ ਡਿਆ ਹੋਇਆ ਸੀ।

"ਪਲਕਿਓ ਪ੍ਰੇਮ ਪ੍ਰੇਮ ਮਹਿ ਮਨੂਆ।

੨੩ ਜਨਵਰੀ ਦਾ ਸਾਰਾ ਦਿਨ ਇਹੀ ਦਸਦਾ ਰਿਹਾ ਕਿ ਸਤਿਗੁਰੂ ਜੀ ਸਮੇਤ ੧੪ ਆਦਮੀਆਂ ਦਾ ਜਥਾ ਬੰਬੇ ਤੋਂ ਹਵਾਈ ਜਹਾਜ ਵਿਚ ਰਾਤ ੧੨ ਵਜੇ ਕਰੀਬ ਚਲੇਗਾ ਤੇ ੨੪ ਜਨਵਰੀ ਸ਼ੁਕਰਵਾਰ ਸਵੇਰੇ ੧੦ ਵਜਕੇ ੨੦ ਮਿੰਟ ਤੇ ਨੈਰੋਬੀ ਪਹੁੰਚੇਗਾ

ਸੰਗਤਾਂ ਇਸ ਓਮਾਹ ਨਾਲ ਸਵੇਰੇ ੮ ਵਜੇ ਹੀ ਹਵਾਈ ਅਡੇ ਤੇ ਪਹੁੰਚ ਗਈਆਂ ਬੜੀ ਭੀੜ ਹੋ ਗਈ। ਕਰੀਬਨ ੯॥ ਵਜੇ ਪਤਾ ਲਗਾ ਕਿ ਜਹਾਜ਼ ਲੇਟ ਹੈ ਪੁਛ ਗਿਛ ਤੋਂ ਪਤਾ ਲਗਾ ਕਿ ਰਾਤ ਨੂੰ ਆਵੇਗਾ ਕਿਉਂਕਿ ਹਵਾਈ ਜਹਾਜ ਅਧਾ ਸਫਰ ਕਰਕੇ ਫਿਰ ਪਿਛੇ ਅਦਨ ਨੂੰ ਮੁੜ ਗਿਆ ਇੰਦਣ ਦੀ ਖਰਾਬੀ ਕਾਰਨ । ਫਿਰ ਪਤਾ ਲਗਾ ਕਿ ੨੫ ਦੀ ਸਵੇਰੇ ੩॥ ਵਜੇ ਆਵੇਗਾ ਇਸ ਪ੍ਰੋਗਰਾਮ ਨੂੰ ਸਹੀ ਸਹੀ ਸਮਝਕੇ ਫਿਰ ਵਾਇਰਲੈਸ ਤੋਂ ਅਨਾਊਂਸ ਮਿੰਟ ਕੁਰਵਾ ਦਿਤੀ ਗਈ।

ਹੁਣ ਸੰਗਤ ਦੀ ਵਿਆਕੁਲਤਾ ਦੀ ਹਦੋ ਨਾ ਸੀ ਮੁੜਕੇ ਘਰਾਂ ਨੂੰ ਔਣਾਂ ਮੁਹਾਲ ਹੋਗਿਆ। ਕਈ ਪਰੇਮੀ ਤਾਂ ਓਥੇ ਹੀ ਮਸਤਾਨੇ ਹੋਕੇ ਬੈਠ ਕੇ ਇਉਂ ਗੌਣ ਲਗ ਪਏ।

"ਪਿਰ ਘਰ ਨਹੀਂ ਆਵੈ, ਮਰੀਐ ਹਾਵੈ ਦਾਮਨ ਚਮਕ ਡਰਾਏ । ਸੇਜ ਇਕੇਲੀ ਖਰੀ ਦੁਹੇਲੀ ਮਰਣ ਭਯਾ ਦੁਖ ਮਾਏ । ਹਰ ਬਿਨ ਨੀਂਦ ਭੁਖ ਕਹੁ ਕੈਸੀ ਕਾਪੜ ਤਨ ਨ ਸੁਖਾਵਏ । ਨਾਨਕ ਸਾ ਸੁਹਾਗਣ ਕੰਤੀਜੋਪਿਰ ਕੈ ਅੰਕ ਸਮਾਵਏ।

(ਬਾਰਾ ਮਾਹ ਤੁਖਾਰੀ)

ਬੜੀ ਮੁਸ਼ਕਲ ਨਾਲ ਲਿਆਂਦੇ ਗਏ। ਅਤੇ ਇੰਦ੍ਰ ਬੀ ਠੰਢੀ ੨ ਫੁਹਾਰ ਆਪਣੇ ਪਰੀਤਮ ਦੇ ਸੁਆਗਤ ਹਿਤ ਬਰਸਾ ਰਿਹਾ ਸੀ। ਮਾਨੋਂ ਜਲ-ਤਰੰਗ ਤੇ ਨਿਕੀ ੨ ਬੂੰਦਾਂ ਦੇ ਠੋਲੇ ਮਾਰਕੇ ਮਿਠੇ ਸੁਰ ਕਢ ਤਪੇ ਹਿਰਦਿਆਂ ਨੂੰ ਸੁਖ ਸ਼ਾਨਤੀ ਦੇ ਦਾਇਰੇ ਵਿਚ ਕਠਿਆਂ ਕਰ ਰਿਹਾ ਸੀ ਅਤੇ ਬੱਦਲ ਅਕਾਸ਼ ਵਿਚ ਖੁਸ਼ੀ ਹੋਕੇ ਆਪਣੀ ਹਿਕ ਨਾਲ ਹਿੱਕ ਮਿਲਾਕੇ ਗਰਜਨਾ ਕਰਦੇ ਮਾਨੋ ਸਤਿ ਸ੍ਰੀ ਅਕਾਲ ਦੇ ਨਾਹਰੇ ਲਾ ਰਹੇ ਹਨ।

ਸਤਿਗੁਰੂ ਜੀ ਦਾ ਅਧ ਚੋਂ ਮੁੜ ਜਾਣਾਂ ਸੰਗਤ ਨੇ ਅਪਸ਼ਗਨ ਸਮਝਕੇ ਅਨਭਵ ਕੀਤਾ ਕਿਓਂਕਿ ਸਾਡੇ ਕਰਮਾਂ ਦਾ ਹੀ ਦੋਸ਼ ਹੈ ਇਸ ਲਈ–

"ਸਭ ਅਵਗੁਣ ਮੈਂ ਗੁਣ ਨਹੀਂ ਕੋਈ,
ਕਿਉਂ ਕਰ ਕੰਤ ਮਲਾਵਾ ਹੋਈ।
ਅਤੇ–'ਨਾਮੇ' ਰੂਪ ਨਾ ਬੰਕੇ ਨੈਣਾਂ,
ਨਾ ਕੁਲ ਢੰਗ ਨਾ ਮੀਠੇ ਬੈਣਾਂ।"

ਇਤ ਆਦ ਔਗਣ ਹਨ ਤਾਂ ਪ੍ਰੇਮ ਪੁਰਖ ਦਾ ਦੀਦਾਰ ਕ੍ਰਿਥੇ ? ਅਖਾਂ ਤੋਂ ਅੰਸੂ ਬਹੋਂਦੇ ਆਪੋ ਆਪਣੇ ਟਿਕਾਣੀ ਚਲੇ ਗਏ। ਕੁਝ ਸੰਗਤ ਨਾਮ-ਧਾਰੀ ਧਰਮ ਸ਼ਾਲਾ ਵਿਚ ਅਖੰਡ ਪਾਠ ਸੁਣਨ ਆ ਗਈ ਏਥੇ ਤਿੰਨ ਦਿਨ ਤੋਂ ਸ੍ਰ. ਲਾਲ ਸਿੰਘ ਜੀ ਢੇਰੀਆਂ ਵਾਲਿਆਂ ਵਲੋਂ ਅਖੰਡ ਪਾਠ ਤੇ ਲੰਗਰ ਜਾਰੀ ਕੀਤਾ ਗਿਆ ਸੀ ਸੰਗਤਾਂ ਪ੍ਰਸ਼ਾਦ ਛਕਕੇ ਤ੍ਰਿਪਤ ਹੋਈਆਂ।

ਜਿਉਂ ਹੀ ੨੪ ਜਨਵਰੀ ਦੀ ਰਾਤ ਪਈ, ਸੰਗਤਾਂ ਦਾਪੁਛਪਛੇਕਾ ਵਧਦਾ ਗਿਆ ਲੋਕ ਪੁਛਦੇ ਸਨ, ਕਿਉਂ ਸੈਕਟਰੀ ਜੀ ! ਪਤਾ ਲਗਾ, ਕਿ ਜਹਾਜ ਕਿਸ ਵੇਲੇ ਔਂਦਾ ਹੈ ? ਜੀ ਹਾਲੇ ਤਾਂਈ ਤਾਂ ਕੁਛ ਪਤਾ ਨਹੀਂ ਲਗਾ, ਸੈਕਟਰੀ ਨੇ ਜਵਾਬ ਵਿਚ ਕਿਹਾ। ਜੋ ਪੁਛਦਾ ਏਦਾਂ ਕੇਹ ਛਡਦੇ ਕੀ ਕੀਤਾ ਜਾਸਕਦਾਸੀ 'ਲਾਚਾਰੀ ਖੁਵਾਰੀ' ਫਿਰ ਰਾਤ ਦੇ ੧੧ ਵਜੇ ਪਤਾ ਲਗਾ ਕਿ ਹਵਾਈ ਜਹਾਜ ੨੫ ਸਵੇਰੇ ੬ ਵਜੇ ਲੈਂਡ ਹੁੰਦਾ ਹੈ । ਇਸਨੂੰ ਠੀਕ ਸਮਝਕੇ ਅਖੰਡ ਪਾਠ ਦਾ ਭੋਗ ੪॥ ਵਜੇ ਪਾਕੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਰਾਗੀ ਊਧਮ ਸਿੰਘ ਜੀ ਤੇ ਬਲਵੰਤ ਸਿੰਘ ਜੀ ਨੇ ਪਖੋਜੀ ਰਿਪਦੁਮਨ ਸਿੰਘ ਜੀ ਨੇ ਬੜੇ ਮਿਠੇ ਸੁਰਾਂ ਵਿਚ ਅਰੰਭ ਕੀਤਾ ਤੇ ਏਹ ਸਜਨ ਭੀ ਏਸਰਪੋਰਟ ਦੇ ਉਮਾਹੇ ਵਿਚ ੫॥ ਵਜੇ ਹੀ ਭੋਗ ਪਾਕੇ ਚਲੇ ਗਏ। ਜਦ ਨੂੰ ਝੱਟ ਹੀ ਸਰਵਣ ਸਿੰਘ ਸੋਖੀ ਲਰ ਪੂਰੀ ਖਬਰ ਲੈਕੇ ਆਗਿਆ ਕਿ ਜਹਾਜ ੮ ਵਜੇ ਔਂਦਾ ਹੈ। ਬਸ ਸੰਗਤਾਂ ਪਰੇਮ ਮੁਘਦ ਹੋਕੇ ਵਾਹੋ ਦਾਹੀ ਚਲ ਪਈਆਂ। ਗਲ ਕੀ ਅਜ ਕੱਲ ਨਾਲੋਂ ਬੀ ਸੰਗਤਾਂ ਦੀ ਜਿਆਦਾ ਭੀੜ ਸੀ ਅਤੇ ਵਧੇਰੇ ਚਾਉ ਹਿਰਦਾ ਪਰੇਮ ਨਾਲ ਗਦ ੨ ਹੋਇਆ ਇਕ ਦੂਜੇ ਦੇ ਅਗੇ ਖਲੌਣ ਦਾ ਯਤਨ ਕਰ ਰਿਹਾ ਸੀ। ਜਦ ਨੂੰ ੯ ਵਜ ਗਏ ਤੇ ਸਤਿਗੁਰੂ ਜੀ ਦਾ ਹਵਾਈ ਜਹਾਜ ਨੈਰੋਬੀ ਦੇ ਗਿਰਦੇ ਚਕਰ ਲਾ ਰਿਹਾ ਨਜਰੀ

ਪਿਆ ਤਾਂ ਓਸ ਵੇਲੇ ਜੋ ਪਰੇਮੀਆਂ ਦੀ ਦਸ਼ਾ ਸੀ ਓਹ ਅਕੱਥਨੀਯ ਸੀ ਕਹੀ ਨਹੀਂ ਜਾ ਸਕਦੀ। ਬੇ-ਬਸ ਹੀ ਮਾਈ-ਭਾਈ ਦੇ ਮੂਹੋਂ ਨਿਕਲ ਰਿਹਾ ਸੀ।

"ਭਾਗ ਹੋਇਆ ਗੁਰੁ ਸੰਤ ਮਿਲਾਇਆ,
ਪ੍ਰਭ ਅਬਨਾਸੀ ਘਰ ਮਹਿ ਪਾਇਆ।
ਸੇਵ ਕਰੀ ਪਲ ਚਸਾ ਨਾਂ ਵਿਛੁੜਾ,
ਜਨ ਨਾਨਕ ਦਾਸ ਤੁਮਾਰੇ ਜੀਓ।
ਹਉਂ ਘੋਲੀ ਜੀਉ ਘੋਲ ਘੁਮਾਈ,
ਜਨ ਨਾਨਕ ਦਾਸ ਤੁਮਾਰੇ ਜੀਉ।

ਬਸ ਏਹ ਤੁਕ ਪੂਰੀ ਹੀ ਹੋਈ ਸੀ ਕਿ ਝੱਟ ਜਹਾਜ ਜਮੀਨ ਤੇ ਆ ਲਗਾ।

ਏਸੇ ਦੌਰਾਨ ਵਿਚ "ਮਿਸਟਰ ਸਿੰਘ, ਸੁਬਾਬੂ ਗਾਨੀ ਵਾਠੂ ਮੀਗੀ ਨਾ ਕੂਜਾ ਲੇਉਂ ਰਾਪਾ ਕਮਾਂ ਡੂਡੂ? ਇਕ ਅਫਰੀਕਨ ਨੇ ਪੁਛਿਆ। ਅਰਥ– ਸਿੰਘ ਜੀ ਏਨੇ ਆਦਮੀ ਕੀੜਿਆਂ ਦੀ ਤਰਾਂ ਏਥੇ ਕਿਉਂ ਕਠੇ ਹੋਏ ਹਨ ਅਜ?

ਹੀ ਮੁੰਗੋ ਏਟੂ ਤੋਕਾ ਇੰਡੀਆ ਨਾ ਡੇਗੇ, ਕਰੀਬੂ ਸਾਨਾ ਕੂ ਕੂਜਾ। ਅਰਥ–ਓਹ ਸਾਡਾ ਰਬ (ਗੁਰੂ) ਹੈ ਜੇਹੜਾ ਹੁਣੇ ਹੀ ਇੰਡੀਆ ਤੋਂ ਹਵਾਈ ਜਹਾਜ ਰਾਹੀਂ ਏਥੇ ਆ ਰਿਹਾ ਹੈ। ਕੰਵਲ ਨੇ ਜਵਾਬ ਦਿਤਾ!

ਨੈਰੋਬੀ ਹਵਾਈ ਅਡੇ ਤੇ ਸਤਿਗੁਰੂ ਜੀ ਦਾ ਸੁਵਾਗਤ ਕਰਨ ਹਿਤ ਈ ਏ ਨਾਮਧਾਰੀ ਸੰਗਤ ਵਲੋਂ ਨੈਰੋਬੀ ਦੇ ਪਤਵੰਤੇ ਮੁਖੀਆਂ ਨੂੰ ਨਿਮੰਤ੍ਰਣ ਦਿਤਾ ਹੋਇਆ ਸੀ। ਇਸਅਨੁਸਾਰ ਭਾਰਤੀ ਹਾਈ ਕਮਿਸ਼ਨਰ ਸ੍ਰੀ ਪਰੇਮ ਕ੍ਰਿਸ਼ਨ ਦਾ ਸੈਕਟਰੀ ਸ੍ਰੀ ਐਮ ਐਮ ਖੁਰਾਣਾਂ ਜੀ ਹਾਜਰ ਸਨ ਕਿਉਂਕੇ ਕਮਿਸ਼ਨਰ ਸਾਹਿਬ ਕਿਤੇ ਬਾਹਰ ਗਏ ਹੋਏ ਸਨ। ੨. ਮਿ: ਚੂਨੀ ਲਾਲ ਸੀ, ਮਦਨ Q.C. ਵਦਾਊਟ ਪਰੋਟ ਫੋਲੀਓ (ਬਿਨ ਦਫਤ੍ਰੀ) ਵਜੀਰ ੩. ਸ੍ਰ. ਮੋਹਣ ਸਿੰਘ ਜੀ ਡਿਪਟੀ ਮੇਅਰ ੪ ਸ੍ਰ. ਕਿਰਪਾਲ ਜੀ ਸਗੂ ਲੈਚਕੋ ਮੈਂਬਰ। ਸ੍ਰੀ ਇਬਰਾਹੀਮ ਨਥੂ ਪਰੋਟ ਫੋਲੀਓ (ਦਫਤ੍ਰੀ) ਵਜੀਰ। ਹੋਰ ਕੌਸਲਰਜ ਬਖਸ਼ੀਸ ਸਿੰਘ, ਕੌਂਸਲਰ ਅਜੀਤ ਸਿੰਘ ਜੀ 'ਸੰਧੂ' ਕੌਂਸਲਰ ਸ੍ਰ. ਅਨੂਪ ਸਿੰਘ ਵੋਹਰਾ ਅਤੇ ਕੌਂਸਲਰ ਗੰਗਾ ਸਿੰਘ ਜੀ ਹੋਰ ਡਾ: ਭਗਤ ਸਿੰਘ ਜੀ ਤੇ ਡਾ: ਸੰਧੂ ਅਤੇ ਡਾ: ਮੇਹਰ ਸਿੰਘ ਜੀ ਹੋਰ ਸ੍ਰ. ਬੰਤਾ ਸਿੰਘ ਜੀ C.I.D. ਚੀਫ ਇਨਸਪੈਕਟਰ ਅਤੇ ਸਾਰੇ ਗੁਰਦੁਆਰਿਆਂ ਦੇ ਪ੍ਰਧਾਨ ਸਕੱਤ੍ਰ ਹਾਜਰ ਸਨ ਹੋਰ ਬਹੁਤਿਆਂ ਦੀ ਗਿਣਤੀ ਨਹੀਂ ਹੋ ਸਕੀ ਸੇਵਕ ਖਿਮਾਂ ਦਾ ਯਾਚਕ ਹੈ।

ਬਹੁਤੇ ਸਰਧਾਲੂ ਸਜਣਾਂ ਨੇ ਅੰਦਰ ਜਾਣ ਦੇ ਪਾਸ ਲਏ ਹੋਏ ਸਨ। ਇਹਨਾਂ ਦੀ ਹੱਦ ਕੇਵਲ ਜੇਹੜਾਏਅਰਪੋਰਟ ਦੀ ਗਰਾਊਂਡ ਦੇ ਨਾਲ ਜੰਗਲਾ ਲਗਾ ਹੋਇਆ ਹੁੰਦਾ ਹੈ ਓਥੋਂ ਤੱਕ ਹੀ ਹੁੰਦੀ ਹੈ) ਸਾਰੇ ਓਥੇ ਠੈਹਰ ਗਏ ਕੇਵਲ ਇਕ ਫੋਟੋ ਗ੍ਰਾਫਰ ਤੇ ਸ੍ਰੀ ਐਮ ਐਮ ਖੁਰਾਣਾਂ (ਸਕੱਤ੍ਰ ਭਾਰਤੀ ਹਾਈ ਕਮਿਸ਼ਨਰ) ਨੂੰ ਹੀ ਅਗੇ ਜਾਣ ਦੀ ਇਜਾਜ਼ਤ ਮਿਲੀ, "ਭਾਗ ਵਡੇ ਇਸ ਮਾਲਣ ਕੇ ਹਰਿ ਕੇ ਤਨ ਕੋ ਜਿਨ ਹਾਥ ਛੁਹਾਇਓ" ਇਸ ਲਈ ਸਭ ਤੋਂ ਪੈਹਲਾਂ ਇਸਨੂੰ ਹੀ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸਣ ਦਾ ਸੋਭਾਗੀ ਮੌਕਾ ਪ੍ਰਾਪਤ ਹੋਇਆ, ਅਤੇ ਫੂਲ ਮਾਲਾ ਪ੍ਰੀਤਮ ਦੇ ਗਲ ਪਾਕੇ ਚਰਨ ਚੁੰਮੇ ਤੇ ਆਪ ਨੂੰ ਧਨ ਭਾਗੀ ਸਮਝਿਆ ਅਤੇ ਇਸ ਜਗਾ ਫੋਟੋ ਅਤੇ ਮੂਵੀ ਸਿਨਮਾ ਫਿਲਮ ਬੀ ਰੰਗੀਨ ਲਈ ਗਈ, ਉਪਰੰਤ ਸਤਿਗੁਰੂ ਜੀ ਬਾਬਾ ਜੀ ਹੋਰ ਸਾਰੇ ਜਥੇ ਸਮੇਤ ਓਥੇ ਆ ਪਹੁੰਚੇ ਜਿਥੇ ਈਸਟ ਅਫਰੀਕਨ ਨਾਮਧਾਰੀ ਸੰਗਤ ਦੇ ਮੁਖੀ ਸੂਬਾ ਲਾਲ ਸਿੰਘ ਜੀ ਸਕੱਤਰ ਅਮਰ ਸਿੰਘ ਦੇਉਗਣ, ਲਾਲ ਸਿੰਘ ਜੀ ਢੇਰੀਆਂ ਵਾਲਾ ਜੀਜੇ ਤੋਂ ਸ੍ਰ. ਦਰਸ਼ਣ ਸਿੰਘ ਤੇ ਬਾਵਾ ਸਿੰਘ ਜੀ ਕੰਪਾਲੇ ਤੋਂ ਸੰਤ ਅਵ-ਤਾਰ ਸਿੰਘ ਜੀ ਤੇ ਚਰਨ ਸਿੰਘ ਜੀ ਆਦਿ ਕੁਛ ਹੋਰ ਬੀ ਸਨ। ਸਭ ਤੋਂ ਪੈਹਲਾਂ ਸੂਬਾ ਲਾਲ ਸਿੰਘ ਜੀ ਨੇ ਹਜ਼ੂਰ ਦੇ ਫੂਲ ਮਾਲਾ ਪਾਕੇ ਚਰਨ ਪਰਸੇ ਫਿਰ ਸੇਵਕ ਨੂੰ ਸੌਭਾਗਯ ਪ੍ਰਾਪਤ ਹੋਇਆ ਅਤੇ 'ਪੁਲਕਿਓਪਰੇਮ ਪਰੇਮ ਮਹਿ ਮਨੂਆ, ਦਰਸ਼ਣ ਕਰ ਜਾਨਿਯੋ ਨਿਜ ਧਨੂਆ' ਉਪਰੰਤ ਬਾਰੀ ੨

ਸਾਰਿਆਂ ਨੇ ਫੂਲ ਮਾਲਾ ਪਾਕੇ ਚਰਨ ਪਰਸੇ। ਇਥੇ ਬੀ ਫੋਟੋ ਗ੍ਰਾਫਰਾਂ ਨੇ ਆਪਣੇ ਪ੍ਰਾਕਰਮ ਦਿਖਾਏ, ਫੋਟੋ ਖਿਚੀਆਂ ਜਿਸ ਦੇ ਦ੍ਰਿਸ਼ ਇਸ ਅੰਕ ਵਿਚ ਹੀ ਹਨ।

ਸਤਿਗੁਰੂ ਜੀ ਕੁਝ ਸਜਣਾਂ ਸਮੇਤ ਕਸਟਮ ਕੋਠੇ ਵਿਚਦੀ ਹੁੰਦੇ ਹੋਏ ਬਾਹਰ ਆ ਗਏ ਤਾਂ ਅਗੋਂ ਸ੍ਰ. ਹਰਨਾਮ ਸਿੰਘ ਜੀ ਨੂਰ ਪੁਰੀ ਜਿਸਨੇ ਨਵੀਂ ਸਿਮਕਾ ਮੋਟਰ ਕਾਰ ਸਤਿਗੁਰੂ ਜੀ ਦੀ ਉਡੀਕ ਵਿਚ ਕਈਆਂ ਮਹੀਨਿਆਂ ਤੋਂ ਰੀਜਰਬ ਕਰਾ ਰੱਖੀ ਸੀ ਇਸਦਾ ਪ੍ਰੱਣ ਸੀ ਕਿ ਦੁਕਾਨ ਵਿਚੋਂ ਲਿਓਣੀ ਹੀ ਓਦੋਂ ਹੈ ਜਿਸ ਦਿਨ ਸਚੇ ਪਾਤਸ਼ਾਹ ਔਣਗੇ ਤੇ ਪੇਹਲਾਂ ਹਜ਼ੂਰ ਦੇ ਚਰਨ ਪੁਆਕੇ ਫਿਰ ਇਸ ਵਿਚ ਆਪ ਸਵਾਰੀ ਕਰਨੀ ਹੈ (ਮੋਟਰ ਦਾ ਨੰ: K.F.U.੭੫੧ ਹੈ ਪੋਰਟ ਦੇ ਦਰਵਾਜੇ ਤੋਂ ਕਰੀਬਨ ਇਕ ਫਰਲਾਂਗ ਦੀ ਵਿਥ ਤੇ ਖੜੀ ਕਰ ਦਿਤੀ, ਤੇ ਗੇਟ ਤੋਂ ਮੋਟਰ ਕਾਰ ਤਕ ਚਿੱਟੀ ਦੁਧ ਵਰਗੀ ਮਖਮੱਲ ਗਜ ਪਨਹੇ ਦੀ ਹੇਠ ਵਿਛਾ ਦਿਤੀ, ਤੇ ਦੇਖਦਿਆਂ ੨ ਹੀ ਇਸ ਬਿਸ਼ਾਈ ਦੇ ਦੋਨੋ ਪਾਸੀਂ (ਇਕ ਪਾਸੇ ਮਾਈਆਂ ਤੇ ਬਚੇ ਦੂਜੇ ਪਾਸੇ ਗਭਰੂ ਤੇ ਕੁਛ ਬੁਦਾ ਮੇਲ ਬੜੀ ਗਾਹੜੀ ਭੀੜ ਬੰਨੀ ਬੰਨੀ ਖੜੇ ਹੋ ਗਏ। ਇਕ ਸਿਰਿਓਂ ਨਜਰ ਮਾਰਿਆਂ ਇਉਂ ਪ੍ਰੀਤਤ ਹੁੰਦਾ ਸੀ ਮਾਨੋ ਕਿਸੇ ਭਾਰੀ ਪਹਾੜ ਵਿਚਦੀ ਲੰਬੀ ਸੁਰੰਗ ਕਢਕੇ ਵਿਚ ਰੰਗ ਬੇ-ਰੰਗੀਆਂ ਬੱਤੀਆਂ ਲਾ ਦਿਤੀਆਂ ਹਨ। ਇਉਂ ਫੁਲਾਂ ਦੇ ਹਾਰ ਕਈ-ਰੰਗਾਂ ਦੇ ਸੂਰਜ ਦੇਵਤਾ ਦੀ ਕਿਰਪਾ ਨਾਲ ਚਮਕ ਰਹੇ ਸਨ। ਜਿਉਂ ਹੀ ਸਤਿਗੁਰੂ ਜੀ ਨੇ ਆਪਣੇ ਚਰਨ ਕੰਵਲ ਇਸ ਸੁੰਦਰ ਵਿਛਾਈ ਤੇ ਰੱਖੇ ਸਾਹਮਣਿਓਂ ਮਾਈ ਭਾਈ ਇਉਂ ਚਰਨਾਂ ਵੱਲ ਝੁਕ ਪਏ ਮਾਨੋ ਗੁਰੂ ਨਾਨਕ ਦੇਵ ਜੀ ਅੱਚਲ ਵਟਾਲੇ ਦੇ ਮੇਲੇ ਤੇ ਗਏ ਹਨ ਤੇ "ਦਰਸਣ ਦੇਖਣ ਕਾਰਣੇ ਸਗਲੀ ਉਲਟ ਪਈ ਲੋਕਾਈ। (ਅਤੇ) ਲਗੀ ਬਰਸਣ ਲਛਮੀ ਰਿੱਧ ਸਿੱਧ ਨੌ ਨਿਧ ਸਵਾਈ' ਇਕ ਦੂਜੇ ਤੋਂ ਅਗੇ ਹੋਕੇ ਹਥਾਂ ਵਿਚ ਫੁਲ ਹਾਰ ਲੈਕੇ ਆਪਣਾਂ ਸਿਰ ਝੁਕੌਂਦਾ ਤੇ ਹਾਰ ਪੌਂਦਾ ਹੈ।

ਬੇਅੰਤ ਭੀੜ ਸੀ, ਜੇਹੜੇ ਮਾਈ ਭਾਈ ਹਾਰ ਨਹੀਂ ਪਾ ਸਕੇ ਓਹ ਓਸੇ ਤਰਾਂ ਹੀ ਸਤਿਗੁਰੂ ਜੀ ਦੇ ਉਤੋਂ ਦੀ ਫੁਲ ਬਰਸੌਣ ਲਗ ਪਏ। ਅਦਭੁਤ ਨਜਾਰਾ ਸੀ। ਜਨਤਾ ਸੰਭਾਲੀ ਨਹੀਂ ਸੀ ਜਾਂਦੀ ਕੁਝ ਇਕ ਸਪਾਹੀਆਂ ਨੂੰ ਨਾਲ ਲੈਕੇ ਸੰਗਤ ਨੂੰ ਪਿਛੇ ਕੀਤਾ ਤਾਂ ਕਿਤੇ ਅਧੇ ਫਰਲਾਂਗ ਦੀ ਵਿਥ ਨੂੰ ਲੰਘਦਿਆਂ ਇਕ ਘੰਟਾ ਲਗ ਗਿਆ ਅੰਤ ਸਤਿਗੁਰੂ ਜੀ ਓਸ ਮੋਟਰ ਕਾਰ ਵਿਚ ਬੈਠ ਗਏ ਜਿਸਤਰਾਂ ਪਰੋਗਰਾਮ ਸੀ ਵਕਤ ਬਹੁਤ ਹੋ ਚੁਕਾ ਸੀ ਇਸ ਲਈ ਦੀਨ ਦਿਆਲ ਜੀ ਨੇ ਹੁਕਮ ਕੀਤਾ ਬਈ ਹੁਣ ਸਿੱਧੇ ਓਥੇ ਚਲੋ ਜਿਥੇ ਉਤਾਰਾ ਹੈ। ਬਸ ਕੈਮਰਾ ਮੈਂਨ ਤਾਂ ਓਥੇ ਹੀ ਕੈਮਰਾ ਘਮੌਂਦੇ ਰਹੇ ਤੇ ਕਾਰ ਆਪਣੀ ਤੀਬ੍ਰ ਚਾਲ ਨਾਲ ਡੇਰੇ ਨੂੰ ਤੁਰ ਪਈ।

**ਉਤਾਰਾ**—ਸ੍ਰ. ਹਰਨਾਮ ਸਿੰਘ ਨੂਰ ਪੁਰੀ ਨੇ ਆਪਣੇ ਪਲਾਟ ਪਾਰਕ ਲੈਂਡਜ਼ ਫਿੱਫਥ ਐਵੀ-ਨਿਊ ਵਿਚ ਉਡੀਕ ਵਿਚ ਹੀ ਕਰੀਬਨ ਤਿੰਨ ਮਹੀਨੇ ਤੋਂ ਮਕਾਂਨ ਖਾਲੀ ਕਰਵਾਇਆ ਹੋਇਆ ਸੀ, ਤੇ ਪਾਣੀ ਵਾਸਤੇ ਸੀਮਿੰਟ ਦੀ ਪੱਕੀ ਟਾਂਕੀ ਬਣਾਈ ਹੋਈ ਸੀ ਜੋ ਬਾਰਸ਼ ਦੇ ਪਾਣੀ ਨਾਲ ਭਰ ਚੁਕੀ ਸੀ। ਸਤਿਗੁਰੂ ਜੀ ਬਾਬਾ ਜੀ ਅਤੇ ਸਾਰੇ ਜਥੇ ਦੇ ਉਤਾਰੇ ਦਾ ਪੂਰਾ ੨ ਪਰਬੰਧ ਸਣੇ ਮੰਜੇ ਬਿਸਤ੍ਰਿਆਂ ਕੀਤਾ ਹੋਇਆ ਸੀ। ਸਤਿਗੁਰੂ ਜੀ ਤੇ ਬਾਬਾ ਜੀ ਲਈ ਦੋ ਸ਼ਪੈਸ਼ਲ ਪਲੰਘ ਗੱਦਿਆਂ ਵਾਲੇ ਨਵੇ ਬਣਾਏ ਗਏ ਸਨ, ਤੇ ਜਿਥੇ ਹਜ਼ੂਰ ਦੇ ਬੈਠਣ ਦਾ ਕਮਰਾ ਸੀ ਉਸ ਵਿਚ ਸੋਫਾ ਸੈਟ ਅਤੇ ਹੋਰ ਕੀਮਤੀ ਗ਼ਲੀਚੇ ਆਦਿ ਬਸ਼ਾ ਰਖੇ ਸਨ। ਬਾਹਰੋਂ ਅਤੇ ਨੈਰੋਬੀ ਦੀਆਂ ਸੰਗਤਾਂ ਲਈ ਏਥੇ ਹਰਵੇਲੇ ਲੰਗਰ ਚੋਂ ਪ੍ਰਛਾਦਾ ਤਿਆਰ ਮਿਲਦਾ ਸੀ।

ਏਥੇ ਬੀ ਹਜ਼ੂਰ ਦੇ ਸਵਾਗਤ ਹਿਤ ਦਰਵਾਜੇ

ਦੇ ਅਗੇ ਕੇਲਿਆਂ ਦੇ ਥੰਭ ਗਡੇ ਹੋਏ ਸਨ ਤੇ ਮਕਾਨ ਝੰਡੀਆਂ ਨਾਲ ਸਜਾਇਆ ਹੋਇਆ ਸੀ ਬਾਹਰਲੇ ਦਰਵਾਜੇ ਤੋਂ ਅੰਦਰ ਕਮਰੇ ਤਾਂਈ ਜਿਥੇ ਹਜ਼ੂਰ ਦੀ ਵਿਸਰਾਮ ਗਾਹ ਸੀ) ਓਸੇ ਤ੍ਰਾਂ ਮਖ-ਮੱਲ ਬਿਛਾਈ ਗਈ ਤੇ ਸਤਿਗੁਰੂ ਜੀ ਤੇ ਬਾਬਾ ਜੀ ਦੇ ਉਤੋਂ ਦੀ ਫੁਲਾਂ ਦੀ ਬਰਖਾ ਹੋਣ ਲਗ ਪਈ ਜਿਸਦੀ ਉਪਮਾਂ ਕਵੀ ਇਉਂ ਕਰਦਾ ਹੈ। ''ਆਜ ਦਿਨ ਗੁਰੂ ਆਗਮਨ ਕੇ ਵਧਾਏ ਸਨ ਛਾਏ ਮਗ ਫਲਨ ਸੁਹਾਏ ਬਲ ਬਲ ਕੇ'' ਕਹੇ ਪਦਮਾਕਰ ਤਿਉਂ ਆਰਤੀ ਓਤਾਰਬੇ ਕੋ ਬਾਰਨ ਮੈਂ ਦੀਪ ਹੀਰਾ ਹਾਰਨ ਮੈਂ ਛਲਕੇ। ਕੰਚਨਕੇਕਲਸ ਭਰਾਏਭੂਰਪੰਨਨਕੇਤਾਨੇ ਤੁੰਗ ਤੋਰਣ ਤਹਾ ਹੀ ਝਲਾ ਝਲਕੇ। ਪੌਰ ਕੇ ਦਵਾਰ ਤੇ ਲਗਾਏ ਕੇਲ ਮੰਦਰ ਲੌ ਪੰਦਮਨ ਪਾਵੜੇ ਪਸਾਰੇ ਮਖਮਲ ਕੇ।''

ਬੜੀ ਸ਼ਾਨੋਸ਼ੌਕਤ ਨਾਲ ਹਜ਼ੂਰ ਦਾ ਸੁਵਾਗਤ ਕੀਤਾ ਗਿਆ ਕਿਉਂਕਿ ''ਮੀਠੀ ਕੌਈ ਵਸਤੁ ਨਹ ਮੀਠੀ, ਜਾਕੀ ਚਾਹ'' ਅਥਵਾ–ਦੀਨ ਦੁਨੀਆਂ ਦਰ ਕਮੰਦੇ ਆਂ ਪਰੀ ਰੁਖ ਸਾਰ ਮਾ । ਹਰ ਦੋ ਆਲਮ ਕੀਮਤੇ ਯੱਕ ਤਾਰ ਮੂਏ ਯਾਰਿਮਾਂ ।

ਸਤਿਗੁਰੂ ਜੀ ਤੇ ਬਾਬਾ ਜੀ ਅਤੇ ਹੋਰ ਸਾਰੇ ਜਥੇ ਨੇ ਇਸ਼ਨਾਨ ਕੀਤਾ ਸਤਿਗੁਰੂ ਜੀ ਦੇ ਲਾਂਗਰੀ ਸੰਤ ਰਤਨ ਸਿੰਘ ਜੀ ਤੇ ਬਾਬਾ ਜੀ ਦੇ ਲਾਂਗਰੀ ਸੰਤ ਮੰਗਲ ਸਿੰਘ ਜੀ ਸਭ ਤੋਂ ਪੈਹਲਾਂ ਹਵਾਈ ਅਡੇ ਤੋਂ ਘਰ ਪਹੁੰਚ ਗਏ ਸਨ ਇਸ ਲਈ ਲੰਗਰ ਤਿਆਰ ਸੀ ਲੰਗਰ ਛਕਕੇ ਗ੍ਰੀਬ ਨਿਵਾਜ ਜੀ ਨੇ ਕੁਛ ਘੰਟੇ ਅਰਾਮ ਕੀਤਾ। ਇਸ ਦੌਰਾਨ ਵਿਚ ਸੰਗਤ ਨੇ ਬੀ। ਉਪਰੰਤ ਤਿੰਨ ਵਜੇ ਦੋਪਹਿਰੇ ਫਿਰ ਸੰਗਤ ਦੀ ਭੀੜ ਸ਼ੁਰੂ ਹੋ ਗਈ। ਸਤਿਗੁਰੂ ਜੀ ਨੇ ਜੇਹੜੇ ਬਾਹਰੋਂ ਸਜਨ ਆਏ ਹੋਏ ਸਨ ਓਨਾਂ ਨੂੰ ਬੁਲਾਕੇ ਨੈਰੋਬੀ ਤੋਂ ਬਾਹਰ ਜਾਣ ਤੇ ਸੰਗਤਾਂ ਨੂੰ ਤਾਰਨ ਦਾ ਪਰੋਗਰਾਮ ਦਸਿਆ ਜੋ ਇਸ ਪ੍ਰਕਾਰ ਸੀ– ੨੯ ਜਨਵਰੀ ਨੈਰੋਬੀ ਤੋਂ ਨਕੋਰੋ ੩੦ ਨੂੰ ਕ੍ਰੀਚੋ ਅਤੇ ਕਸੁੰਮੋ ੩੧ ਜੀਜਾਂ ੧–੨ ਫਰਵਰੀ ਕੰਪਾਲਾ ਤੇ ਇੰਟੇਬੇ ੪ ਨੂੰ ਫਿਰ ਜੀਂਜੇ ੫ ਨੂੰ ਮੰਬਾਲੀ ੬ ਨੂੰ ਕਿਟਾਲੀ ੭ ਐਲਡੋਰੇਟ ੮ ਨੂੰ ਫਿਰ ਨਕੋਰੋ ੯ ਨੂੰ ਨੈਰੋਬੀ ਤੋਂ ਅਰੂਸਾ ਆਦਿ ਇਸਤ੍ਰਾਂ ਦੀ ਫੈਹਰਿਸਤ ਬਣਾਕੇ ਸਭ ਨੂੰ ਆਪੋ ਆਪਣੇ ਸ਼ੈਹਰੀਂ ਜਾਕੇ ਪ੍ਰਬੰਧ ਕਰਨ ਦਾ ਹੁਕਮ ਦਿਤਾ। ਉਪਰੰਤ ੫ ਵਜੇ ੨੫ ਜਨਵਰੀ ਨੂੰ ਸ੍ਰੀ ਨਾਮ-ਧਾਰੀ ਧਰਮ ਸਾਲਾ ਨੈਰੋਬੀ ਵਿਖੇ ਸੰਗਤ ਸਮੇਤ ਇਕ ਘੰਟਾ ਜਾਪੁ ਕੀਤਾ। ਬਾਦ ਬੜੇ ਪੰਡਾਲ ਵਿਚ ੬।। ਤੋਂ ਦੀਵਾਨ ਸਜੇਣ ਦਾ ਹੁਕਮ ਦੇਕੇ ਹਜ਼ੂਰ ਥੋੜਾ ਬਾਹਰ ਸੈਰ ਕਰਨ ਚਲੇ ਗਏ।

ਠੀਕ ਵਕਤ ਪਰ ਸੰਤ ਦਰਸਨ ਸਿੰਘ ਜੀ ਤੇ ਖਜਾਨ ਸਿੰਘ ਜੀ ਨੇ ਰਸ ਭਿੰਨਾ ਕੀਰਤਨ ਅਰੰਭ ਦਿਤਾ। ਸੰਗਤ ਹੁਮ–ਹੁਮਾਕੇ ਆ ਗਈ ਸੀ ੧੯੫੩ ਦੇ ਦੌਰੇ ਦਾ ਸਭ ਨੂੰ ਗਿਆਨ ਸੀ ਕਿ ਰਾਗੀ ਖਜਾਨ ਸਿੰਘ ਜੀ ਤਬਲਾ ਬੜਾ ਅਛਾ ਬਜੌਂਦੇ ਹਨ ਤੇ ਖੁਦ ਨਾਲ ਗੌਂਦੇ ਵੀ ਹਨ ਏਹ ਇਕ ਬਚਿਤਰ ਕਰਾਮਾਤ ਹੈ ਜੋ ਆਮ ਪਖੋਜੀ ਵਿਚ ਨਹੀਂ ਪਾਈ ਜਾਂਦੀ ਤੇ ਅਵਾਜ ਵੀ ਬੜੀ ਗੰਭੀਰ ਬਲੰਦ ਹੈ, ਜੋ ਕੋਮਲ ਤੀਬਰ ਸੁਰ ਲੌਣ ਨਾਲ ਫਿਕੀ ਨਹੀਂ ਪੈਂਦੀ ਇਸ ਕਰਕੇ ਰਸ ਵਧੇਰੇ ਹੁੰਦਾ ਹੈ।

ਹੁਣ ਠੀਕ ੭ ਵਜੇ ਸਤਿਗੁਰੂ ਜੀ ਤੇ ਬਾਬਾ ਜੀ ਆਪਣੇ ਆਸਣ ਤੇ ਸਸ਼ੋਭਤ ਹੋ ਗਏ। ਏਹ ਸਮਾਂ ਐਹੋ ਜਿਹਾ ਪ੍ਰੀਤਤ ਹੁੰਦਾ ਸੀ ਕਿ ਇੰਦਰ ਰਾਜਾ ਨੇ ਸਭਾ ਲਗਾਈ ਹੋਈ ਹੈ, ਦੇਵਤੇ ਚੌਰ ਕਰ ਰਹੇ ਹਨ, ਗੰਧਰਬਾਂਨੇ ਬਸੰਤ ਤੇ ਬਸੰਤ ਬਹਾਰ ਗਾਕੇ ਮੈਹਫਲ ਨੂੰ ਮਾਨੋ ਪੀਲੇ ਬਸਤ੍ਰ ਪੈਹਨਾ ਦਿਤੇ ਹਨ। ਹਰੇਕ ਸਤਿ ਸੰਗੀ ਦੇ ਮੂੰਹੋਂ ਧੰਨ ੨ ਦੀ ਅਵਾਜ ਸੁਣਾਈ ਦੇ ਰਹੀ ਸੀ। ਤੇ ਇਓਂ ਕੈਹ ਰ ਸਨ।

## ਗਜ਼ਲ

ਸੋਹਣੀ ਸ਼ਾਤ ਮੂਰਤ ਹੈ, ਜਿਉਤੀ ਦੇਵ ਸੰਤਨ ਕੀ,
ਮਾਨੋ ਅਰਸ਼ ਤੋਂ ਆ ਕਰ ਸਭਾ ਇੰਦਰ ਲਗਾਈ ਹੈ।
'ਸਿਤਾਰੋਂ' ਕੀ ਭਰੀ ਮੈਹਫਲ ਮੇਂ ਰੌਸ਼ਨ ਚਾਂਦ ਚੌਦਸਕਾ,
ਅਤਾਰਦ ਨੇ ਮਨੱਵਰ ਸੂਰਤ ਆਪਣੀ ਆ ਦਿਖਾਈ ਹੈ।
ਜਿਸਕੇ ਨਾਮ ਸਿਮ੍ਰਣ ਕੀ ਗੂੰਜ ਚਾਰੋਂ ਕੂੰਟ ਮੇ ਗਰਜੀ,
ਸਮਝ ਕਰ ਸ਼ਕਤ ਬਿਸ਼ਨੂੰ ਕੀ ਝੁਕੀ ਜਾਤੀ ਲੁਕਾਈ ਹੈ।
ਹਰੀ ਪ੍ਰਤਾਪ ਸੂਰਜ ਹੈ ਭਾਰਤ ਕਾ ਹਰਨ ਦੁਖ ਆਇਆ,
ਬਚਾਨੇ ਕਾਲ ਸੇ ਦੁਨੀਆਂ ਗਲੇ ਮੇਂ ਮਾਲਾ ਪਾਈ ਹੈ।
ਇਸਕੀ ਬਾਣੀ ਕੇ ਬਾਣੋਂ ਸੇ ਸੋਹਲੇ ਸੀਤ ਹਿੰਮ ਬਣ ਗਏ,
ਕਰੋਧ ਕੀ ਜਲਨ ਜੀਵੋਂ ਕੀ ਸੁਧਾ ਸੀ ਕਰ ਦਿਖਾਈ ਹੈ।
ਜਿਸਕੋ ਢੂੰਡਤੀ ਹੈ ਦੁਨੀਆਂ 'ਕੰਵਲ' ਵੋਹ ਯੇਹੀ ਸਤਿਗੁਰ ਹੈ,
ਕਿ ਜਿਸਮੇ ਦਿਲ ਕਸ਼ੀ ਹੈ ਦਿਲਬਰੀ ਹੈ ਦਿਲ ਰੁਬਾਈ ਹੈ।
ਮਨਦੀ ਖਿਚ, ਮੰਨ ਦਾ ਪਿਆਰ; ਦਿਲ ਲੁਟਣ ਦੀ ਸ਼ਕਤੀ।

ਜਿਸਦੇ ਬਚਨ ਮਿਠੇ ਅੰਮ੍ਰਿਤ ਕੋਲੋਂ, ਜਿਸਦਾ ਹਿਰਦਾ ਸ਼ਾਂਤ ਹਿੰਮ ਬਰਫ਼ ਕੋਲੋਂ, ਜਿਸਦੀਆਂ ਗਲਾਂ ਵਿਚ ਗਿਆਨ, ਜਿਸਦਾ ਈਸ੍ਵਰ ਵਲ ਧਿਆਨ, ਜਿਸਦੇ ਸਭ ਮਿਤਰ, ਕੀ ਹਿੰਦੂ ਸਿਖ ਕੀ ਮੁਸਲਮਾਨ, ਜਿਸਨੂੰ ਦੇਖਕੇ ਕੱਠਨ ਪੱਥਰ ਹਿਰਦੇ ਕੋਮਲ ਹੋ ਜਾਂਦੇ, ਜਿਸਨੂੰ ਦੇਖਕੇ ਪਾਪੀ ਵੀ ਝੁਕ ਜਾਂਦੇ, ਜਿਸਦੀ ਛੋਹ ਨਾਲ ਮੁਰਦੇ ਉਠ ਤੁਰਦੇ, ਜਿਸਦੇ ਦਬ-ਦਬਾ ਨਾਲ ਹੰਕਾਰੀ ਸੀ ਝੁਰਦੇ, ਜਿਸਦੀ ਸਿਧੀ-ਦਸਤਾਰ ਤੇ ਸਾਦਾ ਪੋਸ਼ਾਕਾ, ਓਹ ਭਾਵੇਂ ਮਨੁਖ ਹੈ ਪਰ ਅਕਾਲ ਪੁਰਖ ਦਾ ਖਾਕਾ। ਕਵੀ ਇਉਂ ਰੂਪਕ ਅਲੰਕਾਰ ਖਿਚਦਾ ਹੈ। ਯਥਾ:–

"ਸੀਸ ਬੱਧਾ ਸਿਰ ਪੇਚ ਫਬੇ ਗਰ ਮਾਲ ਬਨੀ ਮੁਕਤਾਲਨ ਕੀ।
ਲੋਚਨ ਲਾਲ ਬਿਲੋਕਤ ਲੋਕਨ ਪੀਰ ਹਰੇ ਅੱਘ ਜਾਲਨ ਕੀ।
ਕੁੰਡਲ ਡੋਲ ਕਪੋਲ ਅਮੋਲ ਗਿਰਾ ਜਿਹ ਗਿਯਾਨ ਸਿਖਾਲਨ ਕੀ।
ਸੰਦਰ ਜਿਉਂ ਅਰ ਬਿੰਦ ਖਿਰਾ ਮੁਖ ਜਾਂ ਗਤਿ ਕੀਨ ਬੇਹਾਲਨ ਕੀ।
(ਨਾਨਕ ਪ੍ਰਕਾਸ਼)

ਦਰਸ਼ਣ ਸਿੰਘ ਜੀ ਤੇ ਖਜਾਨ ਸਿੰਘ ਜੀ ਨੇ ਸਬਦ ਦਾ ਭੋਗ ਪਾ ਦਿਤਾ ਉਪ੍ਰੰਤ ਸੰਗਤ ਦੀ ਤੀਬਰ ਇਛਾ ਸੀ ਕਿ ਗੁਰੂ ਜੀ ਤੋਂ ਕੁਛ ਪਵਿਤ੍ਰ ਬਚਨ ਸੁਣੇ ਜਾਣ। ਭਾਵੇਂ ਸਤਿਗੁਰੂ ਜੀ ਦਾ ਸ੍ਰੀਰ ਢਿਲਾ ਸੀ ਅਤੇ ਜਹਾਜ ਦਾ ਥਕੇਵਾਂ ਵੀ ਬਹੁਤ ਹੋਗਿਆ ਸੀ। ਪਰੰਤੂ ਸੰਗਤ ਦੀ ਬੇਨਤੀ ਪ੍ਰਵਾਨ ਕਰਕੇ ਹਜੂਰ ਨੇ ੮ ਵਜੇ ਆਪਣਾ ਸ਼ੁਭ ਓਪਦੇਸ਼ ਅਰੰਭ ਕੀਤਾ। ਜਿਸ ਵਿਚ ਦੀਨ ਦਿਆਲ ਜੀ ਨੇ ਦਸਿਆ ਕਿ ਅਕਾਲ ਪੁਰਖ ਦੀ ਰਚਨਾਂ ਬੜੀ ਬਚਿਤ੍ਰ ਹੈ, ਓਹ ਆਪ ਹੀ ਰਾਖਸ਼ ਅਤੇ ਦੇਵਤੇ ਪੈਦਾ ਕਰਦਾ ਹੈ ਤੇ ਓਨਾਂ ਨੂੰ ਆਪਸ ਵਿਚ ਦੀ ਲੜਾ ਵੈਰ ਭਾਵ ਪੈਦਾ ਕਰਕੇ ਬੈਠ ਤਮਾਸ਼ਾ ਦੇਖਦਾ ਹੈ,

ਉਸਦਾ ਅੰਤ ਨਹੀਂ ਪਾ ਸਕੀਦਾ ਕਿਉਂਕਿ ਓਹ ਈਸ਼ਵਰ:– "ਆਦ ਅਪਾਰ ਅਲੇਖ ਅਨੰਤ,
ਅਕਾਲ ਅਭੇਖ ਅਲੱਖ ਅਨਾਸਾ।
ਕੈ ਸਿਵ ਸ਼ਕਤ ਦਏ ਸ੍ਰੁਤ ਚਾਰ,
ਰਜੋ ਤਮ ਸਤਿ ਤਿਹੂੰ ਪੁਰ ਬਾਸਾ।
ਦਿਓਸ, ਨਿਸਾ, ਸਸਿ ਸੂਰ ਕੈ ਦੀਪ ਸੁ,
ਸ੍ਰਿਸਟ ਰਚੀ ਪੰਚ ਤੱਤਿ ਪ੍ਰਕਾਖਾ।
ਬੈਰ ਬਢਾਇ ਲਰਾਏ ਸੁਰਾਸੁਰ,
ਆਪਹਿ ਦੇਖਤ ਬੈਠ ਤਮਾਸਾ।
(ਚੰਡੀ ਚਰਿਤ੍ਰ)

ਅਤੇ–ਰਚਾ ਬੈਰ ਬਾਦੂੰ. ਬਿਧਾਤੇ ਅਪਾਰੰ।

"ਆਦ ਪ੍ਰਮਾਣ ਦੇਂਦੇ ਸੰਗਤ ਨੂੰ ਸੰਤੁਸ਼ਟ ਕੀਤਾ। ਦੇਹ ਧਾਰੀ ਗੁਰੂ ਬਾਬਤ ਹਜ਼ੂਰ ਨੇ ਫੁਰਮਾਇਆ ਕਿ ਕੋਈ ਭਾਮੇਂ ਕੁਛ ਕਹੇ ਪਰ ਸਾਨੂੰ ਤਾਂ ਜੋ ਕੁਛ ਪਰਾਪਤ ਹੋਇਆ ਹੈ ਓਹ ਦੇਹ ਧਾਰੀ ਗੁਰੂ ਦੀ ਹੀ ਕਿਰਪਾ ਨਾਲ ਹੈ। ਕਿਉਂਕਿ ਗਰੰਥਾਂ ਵਿਚ ਅਨੇਕਾਂ ਪ੍ਰਮਾਣ ਦੇਹ ਧਾਰੀ ਗੁਰੂ ਸਿਧ ਕਰਦੇ ਹਨ। ਜੈਸੇ "ਆਦ ਅੰਤ ਏਕੈ ਅਵਤਾਰਾ, ਸੋਈ ਗੁਰੂ ਸਮਝੀਅਹੁਹਮਾਰਾ" ਜੁਗਾਂ ਦੇ ਸ਼ੁਰੂ ਵਿਚ ਵੀ ਤੇ ਅੰਤ ਤਾਂਈ ਜਿਨੇ ਅਵਤਾਰ ਹੋਏ ਅਤੇ ਹੋਣਗੇ ਓਹ ਸਾਰੇ ਹੀ ਅਕਾਲ ਪੁਰਖ ਸਰਬ ਸ਼ਕਤੀ ਮਾਨ ਦੇ ਹੀ ਸਮਝੋ। ਓਹ ਅਜ ਨਵਾ ਹੋਕੇ ਬੀ ਆਪਣੇ ਭਗਤਾਂ ਸੇਵਕਾਂ ਦੀ ਲਾਜ ਰਖਣ ਹਿਤ ਜਨਮ ਧਾਰਦਾ ਹੈ। ਯਥਾ ਗੀਤਾ ਦਾ ਪ੍ਰਸਿਧ ਪ੍ਰਮਾਣ ਹੈ "ਯਦਹਿ ਯਦਹਿ ਧ੍ਰਮੱਸਯਾ ਗਿਲਾਨਿਰਭਵਤੀਭਾਰਤ। ਅਭਿਯੂ ਉਥਾਨਮ ਧ੍ਰਮੱਸਯਾ ਤਦਾਤ ਮਾਨੂੰ ਸੁਰਜਾ ਮੈਹੰਮੁ ਪਜ ਤ੍ਰਿਣਾਏ ਸਾਧੂ ਨਾ ਵਿਨਾਸਾਯ ਚਿ ਦੁਸ਼ ਕ੍ਰਿਤਾਮੰ। ਧਰਮ ਸੰਸਥਾਪਨਾਰਾਥੇ ਸੰ ਭਵਾਮੀ ਯੁਗਹਿ ਯੁਗਹਿ।"

ਇਸ ਪਰ ਭਾ: ਗੁਰਦਾਸ ਲਿਖਦਾ ਹੈ। ਰੋਮ ਰੋਮ ਕੋਟ ਬ੍ਰੈਹਮੰਡ ਕੋ ਨਿਵਾਸ ਜਾਸ ਮਾਣਸ ਔਤਾਰ ਧਾਰ ਦਰਸ ਦਿਖਾਏ ਹੈਂ। ਜਾਕੇ ਓਅੰਕਾਰ ਕੇ ਅਕਾਰ ਹੈਂ ਨਾਨਾ ਪ੍ਰਕਾਰ, ਸ੍ਰੀ ਮੁਖ ਸਬਦ ਗੁਰ ਸਿੱਖਨ ਸੁਨਾਏ ਹੈਂ। ਜੋਗ ਭੋਗ ਨੇਈ ਵੇਦ ਜਗਤ ਭਗਤ ਜਾਂਹੀ, ਅਸਨ ਬਸਨ ਗੁਰੁ ਸਿੱਖਨ ਲਡਾਏ ਹੈਂ। ਨਿਗਮ ਸੰਖਾਦਿਕ ਕਥਤ ਨੇਤ ਨੇਤ ਕਰ ਪੂਰਨ ਬ੍ਰਹਮ ਗੁਰ ਸਿੱਖਨ ਲਖਾਏ ਹੈਂ। ਅਰਥਾਤ–ਜਬ ੨ ਹੋਤ ਅਰਿੱਸਟ ਅਪਾਰਾ। ਤੱਬ ੨ ਦੇਹ ਧਰਤ ਅਵਤਾਰਾ। ਆਦਿ ਅਨੇਕਾਂ ਪ੍ਰਮਾਣ ਦਿਤੇ। ਇਸਤੋਂ ਉਪ੍ਰੰਤ ਗੁਰੂ ਜੀ ਨੇ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਦਾ ਜ਼ਿਕਰ ਕੀਤਾ, ਕਿ ਜਿਸ ਵਿਚ ਗਿਆਨੀ ਜੀ ਨੇ ਕੂਕਿਆਂ ਬਾਰੇ ੯੯ ਕਬਿਤ ਲਿਖੇ ਸਨ (ਰਚੇਸੀ) ਜੱਦ ਓਹੋ ਪੰਥ ਪ੍ਰਕਾਸ਼ ਵਜੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਚੌਥੀ ਐਡੀਸ਼ਨ ਛਪੀ ਤਾਂ ਕੱਈਕਬਿੱਤ ਤੋੜ ਮਰੋੜ ਕੇ ਛੱਪੇ ਤੇ ਕਈ ਉਕੇ ਹੀ ਕੱਢ ਦਿਤੇ ਗਏ ਏਹ ਪ੍ਰਮਾਣ ਇਸ ਲੱਈ ਸੀ ਕਿ ਗ੍ਰੰਥ ਨੇ ਤਾਂ ਬੋਲਣਾਂ ਹੀ ਨਹੀਂ ਭਾਂਵੇਂ ਕੁਛ ਕਢ ਦਿਓ ਤੇ ਭਾਵੇਂ ਪਾ ਦਿਓ। ਅਨਾਤਮ (ਆਤਮਾ ਤੋਂ ਬਿਨਾਂ) ਪਦਾਰਥ ਨੂੰ ਜਿਵੇਂ ਮਰਜੀ ਕਰ ਦੇਈਦੇ ਉਸਨੇ ਬਾਂਹ ਨਹੀਂ ਫੜਨੀ ਸੋ ਇਸ ਲਈ ਦੇਹ ਧਾਰੀ ਗੁਰੂ ਹਰਿ ਔਕੜ ਤੇ ਸਿੱਖ ਦੀ ਦੁਖ ਸੁਖ ਵਿਚ ਸਹੈਤਾ ਕਰ ਸਕਦਾ ਹੈ। ਪਾਪ ਕਰਨ ਵਾਲੇ ਨੂੰ ਦੰਡ ਜਿਵੇਂ ਕਲਗੀਧਰ ਦਾ ਮਸੰਦਾ ਨੂੰ ਸਾੜਨਾ, ਗੁਰੂ ਹਰ ਗੋਬਿੰਦ ਸਾਹਿਬ ਜੀ ਦਾ ਚੰਦੂ ਨੂੰ ਅਤੇ ਪੈਂਦੇ ਖਾਂ ਆਦਿ ਨੂੰ।

ਹਜ਼ੂਰ ਦੇ ਅਨਮੋਲ ਬਚਨ ਤਾਂ ਬੇਅੰਤ ਸਨ, ਪਰ ਇਕ ਤੁਛ ਬੁਧਿ ਵਾਲਾ ਜੀਵ ਕੀ ਲਿਖ ਸਕਦਾ ਹੈ।

ਸਤਿਗੁਰੂ ਜੀ ਨੇ ੮।। ਵਜੇ ਉਪਦੇਸ਼ ਸਮਾਪਤ ਕਰਕੇ, ਪੰ: ਗੋਪਾਲ ਸਿੰਘ ਜੀ ਨੂੰ ਦੀਵਾਨ ਲੋਣ ਲਈ ਹੁਕਮ ਕੀਤਾ ਤੇ ਆਪ ਹਜ਼ੂਰ ਡੇਰੇ ਅਰਾਮ ਕਰਨ ਚਲੇ ਗਏ। ਪੰ: ਗੋਪਾਲ ਸਿੰਘ ਜੀ ਨੇ ੧੦ ਵਜੇ ਤਾਈਂ ਗੁਰ ਗਦੀ ਦੇ ਸਿਲਸਿਲੇ ਵਿਚ ਅਨੇਕਾਂ ਪ੍ਰਮਾਣ ਦੇਕੇ ਸਿਧ ਕੀਤਾ। ਤੇ ਕਈ ਬੇ–ਵਿਸ਼ਵਾਸੀ ਲੋਕਾਂ ਨੂੰ ਸ਼ਾਂਨਤੀ ਹੋਈ ਤੇ ਭਜਨ ਪੁਛਿਆ।



ਨੈਰੋਬੀ ਅਫਰੀਕਾ ਹਵਾਈ ਜਹਾਜ਼ ਤੋਂ ਉਤਰ ਕੇ ਸਤਿਗੁਰੂ ਜੀ ਹਿੰਦੁਸਤਾਨੀ ਰਾਜਦੂਤਾਂ ਸਮੇਤ ਆ ਰਹੇ ਹਨ



ਇਹ ਸਜਣ ਇੰਡੀਅਨ ਬਿਲਡਿੰਗ (ਕੰਨਟਰੈਕਟਰ) ਜਮੀਤਾ ਨੈਰੋਬੀ ਵਿਚ ਠੇਕੇਦਾਰ ਹਨ।

